# ਵਰਿਆਮ

ਨਵੰਬਰ ੧੯੯੬



ਮੇਰੈ ਮਨਿ ਤਨਿ ਪ੍ਰੇਮੁ ਲਗਾ
ਹਰਿ ਢੋਲੇ ਜੀਉ ॥
ਮੈ ਮੇਲੇ ਮਿਤ੍ਰ ਸਤਿਗੁਰ
ਵੇਚੋਲੇ ਜੀਉ
ਗਉੜੀ ਮ: ੪

**ਸਤਿਗੁਰੂ
ਜਗਜੀਤ ਸਿੰਘ ਜੀ
ਪ੍ਰਕਾਸ਼ ਦਿਵਸ
(੭ ਮਘਰ- ੨੧ ਨਵੰਬਰ)
ਨੂੰ ਸਮਰਪਿਤ ਅੰਕ**

**ਅੰਦਰ ਵਿਸ਼ੇਸ਼
ਜਪ ਪਰਯੋਗ ਸਮਾਗਮ
ਸ੍ਰੀ ਭੈਣੀ ਸਾਹਿਬ ਦੀ
ਰਿਪੋਰਟ
ਅਤੇ
ਤਸਵੀਰਾਂ**

# ਵਰਿਆਮ

ਨਵੰਬਰ ੧੯੯੬ ਜਿਲਦ-੨੨ ਅੰਕ—੧

ਤਤਕਰਾ



## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩-੨-੭੭ ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦.੦੦ ਰੁਪੈ |
| ਸਾਲਾਨਾ ਚੰਦਾ | ੧੦੦.੦੦ ,, |
| ਤਿੰਨ ਸਾਲ ਵਾਸਤੇ | ੨੫੦.੦੦ ,, |
| ਪੰਜ ਸਾਲ ਵਾਸਤੇ | ੪੦੦.੦੦ ,, |
| ਜੀਵਨ ਮੈਂਬਰ | ੮੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |

☐ ਵਰਿਆਮ ਵਾਸਤੇ ਭੇਜੇ ਜਾਣ ਵਾਲੇ ਚੈਕ-ਡਰਾਫਟ-ਮਨੀਆਰਡਰ ਉਤੇ Monthly Wariam ਹੀ ਲਿਖਿਆ ਜਾਵੇ।

## ਪਾਠਕਾਂ ਨੂੰ ਬੇਨਤੀ

ਆਪਣੇ ਪਿਛਲੇ ਚੰਦੇ ਭਿਜਵਾਓ ਅਤੇ ਆਪਣੇ ਘੇਰੇ ਵਿਚ ਆਉਣ ਵਾਲੇ ਹੋਰ ਸੱਜਣਾਂ ਨੂੰ ਵਰਿਆਮ ਦੇ ਗਾਹਕ ਬਨਣ ਵਾਸਤੇ ਪ੍ਰੇਰੋ।

—ਮੈਨੇਜਰ


| ਦਫਤਰ ਦਾ ਪਤਾ : | Office Address |
|---|---|
| ਮਾਸਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | (Punjabi) |
| ਸਾਮ੍ਹਣੇ ਸੈਂਟਰਲ ਟਾਊਨ | Ladowali Road, |
| ਜਲੰਧਰ ੧੪੪੦੦੧ | Opp. Central Town, |
| | Jalandhar-144001 |
| ਫੋਨ—ਦਫਤਰ : ੨੨੨੫੪੩ | Ph. : 222543 (O) |
| ਘਰ : ੫੬੨੮੯ | 56289 (R) |

ਸੰਪਾਦਕੀ

# ਅਪਨੇ ਸਤਿਗੁਰ ਕੈ ਬਲਿਹਾਰੈ

ਭਾਰਤੀ ਧਾਰਮਕ ਸਾਹਿਤ ਵਿਚ ਗੁਰੂ ਦੀ ਬਹੁਤ ਉਪਮਾ ਕੀਤੀ ਗਈ ਹੈ। ਮਨੁਖ ਦੇ ਸਾਰੇ ਜੀਵਨ ਪੰਧ ਵਿਚ ਗੁਰੂ ਕਿਸੇ ਨਾ ਕਿਸੇ ਰੂਪ ਵਿਚ ਸਭ ਤੋਂ ਉਪਰ ਵਿਦਮਾਨ ਹੈ। ਆਦਿ ਸ੍ਰੀ ਗਰੰਥ ਸਾਹਿਬ ਦੀ ਬਾਣੀ ਸਾਰੀ ਦੀ ਸਾਰੀ ਗੁਰੂ ਦੀ ਮਹਿਮਾ ਨਾਲ ਭਰਪੂਰ ਹੈ। ਜੇ ਪਰਮਾਤਮਾ ਦੀ ਪ੍ਰਾਪਤੀ ਕਰਨੀ ਹੈ ਤਾਂ ਗੁਰੂ ਰਾਹੀਂ, ਜੇ ਜੀਵਨ ਵਿਚ ਚੱਜ ਆਚਾਰ (ਆਚਰਨ) ਸਿਖਣਾ ਹੈ ਤਾਂ ਗੁਰੂ ਰਾਹੀਂ ਹੀ। ਓਅੰਕਾਰ ਜੋ ਈਸ਼ਵਰ ਦਾ ਲਖਾਇਕ ਹੈ ਉਸ ਦੀ ਪ੍ਰਾਪਤੀ ਗੁਰੂ ਰਾਹੀਂ ਹੋਣੀ ਹੈ। ਗੁਰੂ ਦੀ ਦੇਹ ਨਾਮ ਦੇ ਅੰਮ੍ਰਿਤ ਨਾਲ ਭਰੀ ਹੋਈ ਹੈ। ਅੰਮ੍ਰਿਤ ਦਾ ਭੰਡਾਰ ਹੈ ਹੀ ਗੁਰੂ ਕੋਲ। ਗੁਰੂ ਅਮਰਦਾਸ ਜੀ ਦਾ ਤਾਂ ਇਕ ਪੂਰਾ ਸ਼ਬਦ ਹੀ ਇਹ ਦਸਦਾ ਹੈ ਕਿ ਗੁਰੂ ਦੀ ਨਜ਼ਰ, ਗੁਰੂ ਦੇ ਬੋਲ, ਗੁਰੂ ਦਾ ਭਾਣਾ, ਸਭ ਅੰਮ੍ਰਿਤ ਹੀ ਹੈ। ਗੁਰੂ ਰਾਮ ਦਾਸ ਜੀ ਤਾਂ ਗਲ ਮੁਕਾਉਂਦੇ ਹਨ ਕਿ ਨਾ ਤਾਂ ਅਗੇ ਕਿਸੇ ਨੇ ਗੁਰੂ ਤੋਂ ਬਿਨਾਂ ਈਸ਼ਵਰ ਪਾਇਆ ਸੀ ਨਾ ਹੁਣ ਪਾਇਆ ਹੈ।

ਗੁਰੂ ਸਾਹਿਬ, ਗੁਰੂ ਸਤਿਗੁਰੂ ਬਾਰੇ ਗੱਲ ਕਰਦਿਆਂ ਅਪਨੇ ਗੁਰੂ, ਮੇਰਾ ਸਤਿਗੁਰੂ ਦੀ ਗੱਲ ਵੀ ਕਰਦੇ ਹਨ। ਗੁਰੂ ਨਾਨਕ ਦੇਵ ਜੀ ਆਖਦੇ ਹਨ ''ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦਵਾਰ''। ਗੁਰੂ ਰਾਮਦਾਸ ਜੀ ਵੀ ਲਿਖਦੇ ਹਨ ''ਜਿਨ੍ਹਾਂ ਭੇਟਿਆ ਮੇਰਾ ਪੂਰਾ ਸਤਿਗੁਰੂ।' ਇਹ 'ਮੇਰਾ', 'ਆਪਣਾ' ਗੁਰੂ ਇਕ ਸੰਬੰਧ ਕਾਇਮ ਕਰਦਾ ਹੈ। ਜਿਹੜਾ ਕਿਸੇ ਦਾ ਆਪਣਾ ਗੁਰੂ ਹੋਵੇ ਉਸ ਨੂੰ ਤਾਂ ਸਭ ਕੁਝ ਉਥੋਂ ਹੀ ਲਭਣਾ ਹੈ। ਪਰਾਪਤੀ ਆਪਣੇ ਗੁਰੂ ਕੋਲੋਂ ਹੀ ਹੋਣੀ ਹੈ। ਅਜ ਦੁਨਿਆਵੀ ਤੌਰ ਤੇ ਵੇਖਿਆਂ ਵੀ ਪਤਾ ਲਗਦਾ ਹੈ ਕਿ ਬਚਾ ਆਪਣੇ ਬਾਪ ਕੋਲੋਂ ਹੀ ਜੋ ਖਰਚਾ ਪਰਾਪਤ ਕਰਦਾ ਹੈ ਉਸ ਨੂੰ ਉਸੇ ਦਾ ਭਾਗ ਹੈ। ਦੁਨੀਆਂ ਸਾਰੀ ਪੜ੍ਹੀ ਲਿਖੀ ਹੋ ਸਕਦੀ ਹੈ, ਪਰ ਵਿਦਿਆਰਥੀ ਨੂੰ ਜਿਸ ਨੇ ੳ ਅ ਸਿਖਾਇਆ ਉਹ ਤਾਂ ਉਸੇ ਗੁਰੂ ਦੀ ਬਦੌਲਤ ਅਗਲੀਆਂ ਮੰਜ਼ਲਾਂ ਚੜ੍ਹਦਾ ਹੈ। ਦੁਨੀਆਂ ਲਖ ਬਹਿਸ ਕਰੇ। ਗੁਰੂ ਦੀ ਹੋਂਦ ਤੋਂ ਹੀ ਮੁਨਕਰ ਹੋਵੇ ਪਰ ਜੋ ਆਪਣੇ ਗੁਰੂ ਦੀ ਗਲ ਗੁਰਬਾਣੀ ਵਿਚ ਦਰਜ ਹੈ ਉਸ ਦੀ ਅਸਲ ਮਹੱਤਤਾ ਦਾ ਪਤਾ ਤਾਂ ਤਦ ਹੀ ਲਗਦਾ ਹੈ ਜੇ ਆਪਣਾ ਗੁਰੂ ਕੋਈ ਹੋਵੇ। ਜੀਵਨ ਦੇ ਹਰ ਮੋੜ ਤੇ ਖੜਾ ਮਿਲੇ। ਦੁਖ ਸੁਖ, ਲੋਕ ਪਰਲੋਕ ਦੀ ਨਿਸ਼ਾਨਦੇਹੀ ਕਰਦਾ ਮਿਲੇ।

ਗੁਰੂ ਅਰਜਨ ਦੇਵ ਐਵੇਂ ਤਾਂ ਨਹੀਂ ਕਹਿੰਦੇ—

ਅਪਨੇ ਸਤਿਗੁਰ ਕੈ ਬਲਿਹਾਰੈ
ਆਗੈ ਸੁਖੁ ਪਾਛੈ ਸੁਖ ਸਹਜਾ
ਘਰਿ ਆਨੰਦੁ ਹਮਾਰੈ ॥

ਨਾਮਧਾਰੀ ਸਮਾਜ ਨੂੰ ੩੭ ਸਾਲ ਹੋ ਗਏ ਹਨ 'ਆਪਣੇ ਗੁਰੂ' ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਛਤਰ ਛਾਇਆ ਮਾਣਦਿਆਂ। ੭੬ ਸਾਲ ਪਹਿਲਾਂ ਜਿਸ ਬਾਲਕ ਦਾ ਜਨਮ ਜੇਲ੍ਹ ਵਰਗੇ ਘਰ ਵਿਚ ਹੋਇਆ ਸੀ ਉਹ ਅਜ ਕਰੋੜਾਂ ਦਿਲਾਂ ਦੀ ਬਾਦਸ਼ਾਹਤ ਦਾ ਮਾਲਕ ਹੈ। ਸ਼ਾਨਦਾਰ ਇਤਿਹਾਸ ਕਾਲ ਵਿਚ ਹੋਰਨਾ ਲੋਕਾਂ ਵਾਂਗ ਬਦੇਸ਼ੀ ਲੋਕਾਂ ਦਾ ਸਿਆਸੀ ਤੌਰ ਤੇ, ਸਰੀਰਕ ਤੌਰ ਤੇ ਗ਼ੁਲਾਮ ਤਾਂ ਰਿਹਾ, ਪਰ ਮਾਨਸਿਕ ਤੌਰ ਤੇ ਆਜ਼ਾਦ ਰਿਹਾ। ਇਹਨਾਂ ਦੇ ਮਨ ਨੂੰ ਕੋਈ ਗ਼ੁਲਾਮ ਨਹੀਂ ਕਰ ਸਕਿਆ। ਨਾਮਧਾਰੀ ਸਮਾਜ ਨੇ ਵਿਦੇਸ਼ੀ ਹਕੂਮਤ ਵਿਰੁਧ ਸ਼ਾਨਦਾਰ ਸੰਘਰਸ਼ ਲੜਿਆ। ਕੋਈ ਪਾਬੰਦੀ, ਕੋਈ ਧੱਕਾ ਧੋੜਾ, ਕੋਈ ਡਰ ਤਸੀਹਾ ਅਤੇ ਦੰਡ ਇਹਨਾਂ ਦੀ ਮਨ ਦੀ ਆਜ਼ਾਦੀ ਵਿਚ ਵਿਘਨ ਨਹੀਂ ਪਾ ਸਕਿਆ। ਇਹੀ ਕਾਰਨ ਹੈ ਕਿ ਸਾਧਾਰਨ ਤੋਂ ਸਾਧਾਰਨ ਅਤੇ ਗ਼ਰੀਬ ਤੋਂ ਗ਼ਰੀਬ ਕੂਕਾ ਵੀ ਕਿਸੇ ਨੂੰ ਲੰਗਰ ਖੁਆ ਕੇ ਪ੍ਰਸੰਨ ਰਿਹਾ, ਪਰਾਲੀ ਤੇ ਸੌਂ ਕੇ ਸੰਤੁਸ਼ਟ ਰਿਹਾ। ਅੰਗਰੇਜ਼ੀ ਅੱਖਰਾਂ ਤੋਂ ਭਾਵੇਂ ਕੋਰਾ ਰਿਹਾ, ਪਰ ਉਸਨੇ ਅੰਗਰੇਜ਼ੀ ਜ਼ਹਿਨੀਅਤ ਨਹੀਂ ਅਪਣਾਈ। ਆਪਣੀ ਆਜ਼ਾਦ ਹਸਤੀ ਤੇ ਸ਼ਹਿਨਸ਼ਾਹੀਅਤ ਕਾਇਮ ਰੱਖੀ। ਇਹ ਕਿਵੇਂ ਹੋਇਆ? 'ਆਪਣੇ' ਗੁਰੂ ਦੀ ਕਿਰਪਾ ਨਾਲ।

੩੭ ਸਾਲ ਪਹਿਲਾਂ (ਸੰਨ ੧੯੫੯) ਜਦੋਂ ੩੯ ਸਾਲਾਂ ਦੇ ਸਤਿਗੁਰੂ ਜਗਜੀਤ ਸਿੰਘ ਜੀ ਨਾਮਧਾਰੀ ਪੰਥ ਦੇ ਸਿਰਤਾਜ ਬਣੇ ਤਾਂ ਉਹ ਆਜ਼ਾਦੀ ਦੀਆਂ ਬਰਕਤਾਂ ਦੀ ਖੋਹਾ-ਖੁਹਾਈ ਦਾ ਸਮਾਂ ਸੀ। ਜਿਸ ਆਜ਼ਾਦੀ ਵਾਸਤੇ ਨਾਮਧਾਰੀਆਂ ਭਾਰੀਆਂ ਕੁਰਬਾਨੀਆਂ ਕੀਤੀਆਂ ਸਨ, ਜਿਸ ਵਾਸਤੇ ਗੁਰੂ ਰਾਮ ਸਿੰਘ ਬਦੇਸ਼ ਗਏ। ਜਿਹੜੇ ਕੂਕੇ ਉਨ੍ਹਾਂ ਦੀ ਯਾਦ ਵਿਚ ਪੌਣੀ ਸਦੀ ਤਕ ਕੂਕਾਂ ਮਾਰਦੇ ਰਹੇ, ਉਹ ਕੂਕੇ ਆਜ਼ਾਦੀ ਮਿਲਣ ਦੇ ਬਾਰਾਂ ਸਾਲ ਵਿਚ ਹੀ ਹਰ ਤਰ੍ਹਾਂ ਦੀ ਮੁਸੀਬਤ ਵਿਚ ਫਸ ਗਏ। ਇਹ ਅਜੇਹਾ ਸਮਾਂ ਸੀ ਜਦੋਂ ਕੌਮਾਂ ਗਰਕ ਹੋ ਸਕਦੀਆਂ

ਹਨ, ਜਦੋਂ ਆਪਣੇ ਪਰਾਏ ਦੀ ਪਛਾਣ ਖਤਮ ਹੁੰਦੀ ਹੈ, ਨਵੇਂ ਨਵੇਂ ਪ੍ਰਾਪਤ ਐਸ਼ਵਰਜ ਵਿਚ ਵਿਅਕਤੀ ਅਸਲੀਅਤ ਤੋਂ ਅੰਨ੍ਹਾ ਹੁੰਦਾ ਹੈ, ਆਪਣੀ ਹਕੂਮਤ ਦੇ ਕਰਤਾ-ਧਰਤਾ ਹੀ ਨਾਮਧਾਰੀਆਂ ਦੀ ਏਕਤਾ ਇਜ਼ਤ ਮਾਨ ਨੂੰ ਖਤਮ ਕਰਨ ਲਈ ਤੁਰੇ ਹੋਏ ਸਨ। ਏਹੋ ਜਿਹੇ ਸਮੇਂ ਵਿਚ ਭਾਰੀ ਮਾਯੂਸੀ ਆਉਣ ਦਾ ਖ਼ਤਰਾ ਹੁੰਦਾ ਹੈ। ਇਸ ਸਮੇਂ ਪਤ ਸਾਲ ਤਕ ਨਾਮਧਾਰੀਆਂ ਦੇ ਮਹਿਬੂਬ ਤੇ ਸਿਰਤਾਜ ਸਤਿਗੁਰੂ ਪ੍ਰਤਾਪ ਸਿੰਘ ਇਕ ਵਾਰ ਫੇਰ 'ਠੀਕਰਿ ਫੋਰਿ ਦਿਲੀਸਿ ਸਿਰ' ਆਪਣੀ ਜੀਵਨ ਲੀਲ੍ਹਾ ਸਮਾਪਤ ਕਰ ਗਏ ਅਤੇ ਜਾਪਦਾ ਸੀ ਨਾਮਧਾਰੀ ਪੰਥ ਆਪਣੇ ਉੱਚੇ ਕਿਰਦਾਰ ਦੇ ਹੁੰਦੇ-ਸੁੰਦਿਆਂ ਇਕ ਹਨੇਰੀ ਗੁਫ਼ਾ ਵਿਚ ਫਸ ਗਿਆ ਹੈ। ਇਕ ਵਾਰ ਫੇਰ 'ਹੈ-ਹੈ' ਕਰਦੀ ਲੁਕਾਈ ਸੁਣੀ ਗਈ।

ਇਸ ਵੇਲੇ ਸਤਿਗੁਰੂ ਜਗਜੀਤ ਸਿੰਘ ਜੀ ਸ਼ਾਂਤੀ, ਪ੍ਰੇਮ, ਏਕਤਾ, ਖਿਮਾ ਧੀਰਜ, ਸਤਿ ਸੰਤੋਖ, ਸੇਵਾ ਸਿਮਰਨ, ਨਾਮ ਦਾਨ, ਇਸ਼ਨਾਨ, ਵਿਕਾਸ, ਸੁਖ ਸੋਭਾ, ਉਤਸ਼ਾਹ ਦੀ ਮੂਰਤ ਬਣ ਕੇ ਸਾਹਮਣੇ ਆਏ ਅਤੇ ਇਕ ਵਾਰ ਫੇਰ "ਸਤਿਗੁਰੂ ਮੂਰਤਿ ਪਰਗਟੀ ਆਈ"।

ਸਾਹਮਣੇ ਦਿਸਦੇ ਵਰਤਾਰੇ ਵਿਚ ਸਭ ਤੋਂ ਪਹਿਲਾਂ ਨੌਜਵਾਨ ਗੁਰੂਦੇਵ, ਸਤਿਗੁਰੂ ਜਗਜੀਤ ਸਿੰਘ ਜੀ ਨੇ ਨੌਜਵਾਨ ਪੀੜ੍ਹੀ ਨੂੰ ਆਪਣੇ ਨਾਲ ਜੋੜਿਆ। ਭਾਵੇਂ ਪਹਿਲੇ ਸਮਿਆਂ ਵਿਚ ਵੀ ਸੀ ਪਰ ਅਜ ਦੇ ਯੁਗ ਦੀ ਮੁਖ ਸਮਸਿਆ ਹੈ ਯੁਵਕ ਸਮਾਜ ਅਤੇ ਬਜ਼ੁਰਗਾਂ ਦੀ ਨਿਤ ਵਧਦੀ ਵਿੱਥ। ਜਿਸ ਸਮਾਜ ਦਾ ਨੌਜਵਾਨ ਅਤੇ ਇਸਤਰੀ ਵਰਗ ਸਰਗਰਮ ਨਹੀਂ ਹੋਵੇਗਾ। ਉਹ ਅਜ ਵੀ ਗਿਆ ਕਲ ਵੀ ਹੈ ਨਹੀਂ। ਸੋ ਨਾਮਧਾਰੀ ਵਿਦਿਅਕ ਜਥੇ ਦੀ ਸੰਸਥਾ ਨੂੰ ਖੜਾ ਕਰਨ ਵਾਸਤੇ ਭਰਪੂਰ ਮਦਦ ਅਤੇ ਆਸ਼ੀਰਵਾਦ ਦੇਣੀ ਆਪ ਦੇ ਮੁਢਲੇ ਪ੍ਰੋਗਰਾਮਾਂ ਵਿਚੋਂ ਸਰਬੋਤਮ ਸੀ। ਅਜ ਦਾ ਹਰ ਪ੍ਰਮੁਖ ਨਾਮਧਾਰੀ ਵਿਅਕਤੀ ਪਿਛਲੇ ਇਕੱਤੀ ਸਾਲਾਂ ਵਿਚ ਕਿਸੇ ਨਾ ਕਿਸੇ ਰੂਪ ਵਿਚ ਵਿਦਿਅਕ ਜਥੇ ਦੇ ਸਾਲਾਨਾ ਸੰਮੇਲਨਾਂ ਜਾਂ ਹੋਰ ਸਰਗਰਮੀਆਂ ਰਾਹੀਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਸ਼ਿਸ਼ ਦੇ ਘੇਰੇ ਵਿਚ ਆਇਆ ਹੈ। ਆਪਣੇ ਬਚਪਨ ਵਿਚ ਜਿਸ ਸਖਤ ਮਿਹਨਤ ਦੇ ਅਭਿਆਸ ਵਿਚੋਂ ਆਪ ਨੂੰ ਗੁਰੂ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਲੰਘਾਇਆ ਉਹ ਪੜ੍ਹ ਸੁਣ ਕੇ ਵਿਅਕਤੀ ਹੈਰਾਨ ਹੀ ਨਹੀਂ ਹੁੰਦਾ ਕੰਬ ਵੀ ਜਾਂਦਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਇਸ ਗੱਲ ਦੇ ਧਾਰਨੀ ਸਨ ਕਿ ਨਰੋਆ ਸਰੀਰ ਹੀ ਨਰੋਈ ਆਤਮਾ ਦਾ ਸਹਾਈ ਹੁੰਦਾ ਹੈ। ਸੋ ਕਠਨ ਅਨੁਸ਼ਾਸਨ ਸਰੀਰਕ ਪ੍ਰਕਿਰਿਆ ਵਿਚੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਲੰਘਕੇ ਜੋ ਗੁਣ ਪ੍ਰਾਪਤ ਕੀਤੇ ਉਹਨਾਂ ਨੂੰ ਸਹਿਜ ਰੂਪ ਵਿਚ ਹੀ ਉਹਨਾਂ ਨੌਜਵਾਨਾਂ ਵਿਚ ਵੰਡਿਆ। ਇਹਨਾਂ ਵਿਚ ਸਰੀਰਕ ਸਾਧਨਾ ਵੀ ਹੈ। ਯੋਗਾ ਵੀ ਹੈ ਅਤੇ ਸਰੀਰਕ ਖੇਡਾਂ ਵੀ ਹਨ। ਇਹਨਾਂ ਖੇਡਾਂ, ਹਾਕੀ ਅਥਲੈਟਿਕਸ, ਵਾਲੀਬਾਲ, ਫੁਟਬਾਲ, ਬੈਡਮਿੰਟਨ ਦੁਆਰਾ ਜਿਥੇ ਨਾਮਧਾਰੀ ਜੁਆਨਾਂ ਨੂੰ ਹੋਰ ਦੂਸਰੀਆਂ ਮਾਰੂ ਰੁਚੀਆਂ ਤੋਂ ਬਚਾ ਕੇ ਚੰਗੇ ਰਿਸ਼ਟ ਪੁਸ਼ਟ ਸਰੀਰਾਂ ਵਾਲੇ ਬਣਾਇਆ, ਜਿਥੇ ਉਹਨਾਂ ਨੂੰ ਰਾਸ਼ਟਰੀ ਤੇ ਅੰਤਰਰਾਸ਼ਟਰੀ ਪਧਰ ਤੇ ਮਾਨਤਾ ਦੁਆਈ ਉਥੇ ਖੇਡ ਖੇਡ ਵਿਚ ਹੀ ਉਹਨਾਂ ਨੂੰ ਆਪਣੇ ਵਿਰਸੇ ਨਾਲ ਜੋੜੀ ਰਖਿਆ।

ਅੱਜ ਅਨਜਾਣ ਤੋਂ ਅਨਜਾਣ ਵਿਅਕਤੀ ਵੀ ਨਾਮ-ਧਾਰੀਆਂ ਬਾਰੇ ਦੋ ਤਿੰਨ ਕੁ ਗੱਲਾਂ ਜ਼ਰੂਰ ਜਾਣਦਾ ਹੈ—ਇਕ ਤਾਂ ਇਹ ਕਿ ਨਾਮਧਾਰੀਆਂ ਕੋਲ ਸੰਗੀਤ ਹੈ, ਦੂਜਾ ਨਾਮਧਾਰੀਆਂ ਦੀ ਹਾਕੀ ਟੀਮ ਬਹੁਤ ਸ਼ਾਨਦਾਰ ਹੈ ਅਤੇ ਤੀਜਾ ਨਾਮਧਾਰੀਆਂ ਦੇ ਵਿਆਹ ਬਹੁਤ ਸਾਦੇ ਹੁੰਦੇ ਹਨ। ਇਸ ਸਾਰੀ ਗੱਲ ਦਾ ਸ੍ਰੇਅ ਕਿਹਨੂੰ ਜਾਂਦਾ ਹੈ ? ਇਕੱਲਿਆਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ। ਅਸੀਂ ਆਪ ਵੀ ਸ਼ਾਸਤਰੀ ਸੰਗੀਤ ਸਿਖਿਆ ਹੈ, ਆਮ ਲੋਕਾਂ ਨੂੰ ਵੀ ਸਿਖਦਿਆਂ ਵੇਖਿਆ ਹੈ ਅਤੇ ਇਸ ਦੀ ਦਾਤ ਪ੍ਰਾਪਤ ਕਰਨ ਵਾਸਤੇ ਲੋਕਾਂ ਨੂੰ ਲਿਲਕਦਿਆਂ ਵੀ ਵੇਖਿਆ ਹੈ। ਸੰਗੀਤਕਾਰਾਂ ਅਤੇ ਵੱਡੀਆਂ ਵੱਡੀਆਂ ਸਰਕਾਰੀ ਗੈਰ-ਸਰਕਾਰੀ ਸੰਗੀਤ ਸੰਸਥਾਵਾਂ ਦੀ ਵੀ ਕੁਝ ਵਾਕਫ਼ੀ ਹੈ, ਪਰ ਕਿਸੇ ਨੇ ਵੀ ਏਨੀ ਗਿਣਤੀ ਚ ਸੰਗੀਤ-ਕਾਰ ਪੈਦਾ ਨਹੀਂ ਕੀਤੇ ਜਿੰਨੇ ਇਕੱਲਿਆਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤੇ ਹਨ। ਸੰਸਾਰ ਦੇ ਬਹੁਤ ਮਸ਼ਹੂਰ ਸੰਗੀਤ ਪੁਰਸਕਾਰ ਗ੍ਰਾਮੀ ਐਵਾਰਡ ਦਾ ਸਹਿਯੋਗੀ ਜੇਤੂ ਇਕ ਨਾਮਧਾਰੀ ਜਵਾਨ ਹੀ ਹੈ—ਸੁਖਵਿੰਦਰ ਸਿੰਘ। ਅੱਜ ਗੁਰਬਾਣੀ ਕੀਰਤਨ ਵਿਚ ਲੋਕ ਤੰਤੀ ਸਾਜ਼ਾਂ ਦੀ ਘਾਟ ਬਹੁਤ ਮਹਿਸੂਸ ਕਰਦੇ ਹਨ, ਪਰ ਲੱਖ ਯਤਨਾਂ ਦੇ ਬਾਵਜੂਦ ਰਾਗੀ ਹਾਰਮੋਨੀਅਮ ਪੇਟੀਆਂ 'ਚੋਂ ਨਹੀਂ ਨਿਕਲਦੇ। ਇਹ ਸਤਿਗੁਰੂ ਜਗਜੀਤ ਸਿੰਘ ਨਹੀਂ ਤਾਂ ਹੋਰ ਕੌਣ ਹੈ, ਜਿਸ ਦੇ ਅੰਞਾਣੇ ਬਾਲ ਵੀ ਦਿਲਰੁਬਾ ਤੇ ਗਜ਼ ਹੀ ਨਹੀਂ ਫੇਰਦੇ ਬਲਕਿ ਉਸ ਵਿਚ ਸਰਗਮਕਾਰੀ ਵੀ ਕਰਦੇ ਹਨ। ਪ੍ਰਸਿਧ ਦਿਲਰੁਬਾਵਾਦਕ ਭਾਈ ਚਤਰ ਸਿੰਘ ਹੋਰਾਂ ਇਕ ਨਾਮਧਾਰੀ ਕਲਾਕਾਰ ਬਲਜੀਤ

ਸਿੰਘ ਦਾ ਇਹੀ ਸਾਜ਼ ਵਾਦਨ ਸੁਣ ਕੇ ਕਿਹਾ ਸੀ—"ਮੈਂ ਸਾਰੀ ਉਮਰ ਵਿਚ ਨਹੀਂ ਵੇਖਿਆ ਸੁਣਿਆ ਕਿ ਇਸ ਸਾਜ਼ ਤੇ ਅਜਿਹਾ ਕੰਮ ਵੀ ਹੋ ਸਕਦਾ ਹੈ!" ਅੱਜ ਕਲ੍ਹ ਭਾਈ ਬਲਜੀਤ ਸਿੰਘ ਨਾਮਧਾਰੀ ਦੇ ਨਾਮ ਹੇਠ ਸਿੱਖ ਸਟੇਜਾਂ ਤੇ ਕੀਰਤਨ ਦੀਆਂ ਧੁੰਮਾਂ ਪਾਉਣ ਵਾਲਾ ਇਹ ਨੌਜਵਾਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਟਕਸਾਲ ਦਾ ਹੀ ਤਾਂ ਸਿੱਕਾ ਹੈ। ਘੱਟੋ ਘੱਟ ੯ ਚੋਟੀ ਦੇ ਉਸਤਾਦ ਸਾਹਿਬਾਨਾਂ ਕੋਲੋਂ ਇਸ ਨੂੰ ਤਾਲੀਮ ਦਿਵਾਈ ਅਤੇ ਜਦੋਂ ਹਰਬੱਲਭ ਦੇ ਮੇਲੇ ਤੇ ਇਸ ਦੀ ਤਾਰ ਸ਼ਹਿਨਾਈ ਵੱਜੀ ਤਾਂ ਭੀੜਾਂ ਉੱਮਡ-ਉੱਮਡ ਪਈਆਂ। ਅਜਿਹੇ ਕਿੰਨੇ ਹੀ ਕਲਾਕਾਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਪਾਠਸ਼ਾਲਾ ਦੇ ਵਿਦਿਆਰਥੀ ਹਨ ਜਿਹੜੇ ਇਹਨਾਂ ਦੀ ਨਿੱਜੀ ਨਿਗਰਾਨੀ ਹੇਠ ਦੇਸ਼ ਵਿਦੇਸ਼ ਵਿਚ ਉਸਤਾਦ-ਜਨਾਂ ਤੋਂ ਤਾਲੀਮ ਲੈ ਰਹੇ ਹਨ।

ਅਜਿਹੀਆਂ ਗੱਲਾਂ ਹੋਰ ਖੇਤਰਾਂ ਬਾਰੇ ਗਿਣ ਗਿਣਕੇ ਕੀਤੀਆਂ ਜਾ ਸਕਦੀਆਂ ਹਨ। ਅਜ ਥਾਂ ਥਾਂ ਤੇ ਸ਼ਹੀਦੀ ਸਮਾਰਕਾਂ ਦੀ ਉਸਾਰੀ, ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਅਸਥਾਨ ਰਾਈਆਂ ਦੀ ਪ੍ਰਾਪਤੀ ਅਤੇ ਉਸਾਰੀ, ਸ਼ਾਨਦਾਰ ਰਹਿਣ ਕਮਰੇ ਅਤੇ ਅੱਖੀਆਂ ਤ੍ਰਿਪਤ ਕਰਨ ਵਾਲੇ ਸਤਸੰਗ ਹਾਲ, ਅੱਖਾਂ ਨੂੰ ਤ੍ਰਿਪਤ ਕਰਦਾ ਸ੍ਰੀ ਭੈਣੀ ਸਾਹਿਬ ਦਾ ਇਤਿਹਾਸਕ ਸਰੋਵਰ ਰਾਮਸਰ ਸਰੋਵਰ, ਇਤਿਹਾਸਕ ਅਸਥਾਨਾਂ ਦੀਆਂ ਨਵੀਨ ਇਮਾਰਤਾਂ ਬੋਲ ਬੋਲਕੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਿਸ਼ ਦੀਆਂ ਗੱਲਾਂ ਕਰਦੀਆਂ ਹਨ।

ਸੱਚੇ ਸਤਿਗੁਰੂ ਦੀ ਇਹ ਸਿਫਤ ਹੁੰਦੀ ਹੈ ਕਿ ਉਹ ਆਪਣੇ ਸਿਖ ਦੀ ਆਤਮਕ ਅਵਸਥਾ ਉੱਚੀ ਕਰਦਾ ਹੈ। ਨਾਮ ਦਾਨ ਇਸ਼ਨਾਨ ਸਿੱਖੀ ਦਾ ਧੁਰਾ ਹੈ। ਨਰੋਏ ਸਰੀਰ, ਸੁਧ ਵਾਤਾਵਰਨ, ਭਲੀ ਸੰਗਤ ਮਨੁਖ ਦੇ ਅਧਿਆਤਮਕ ਵਿਕਾਸ ਲਈ ਜ਼ਰੂਰੀ ਗੱਲਾਂ ਹਨ। ਗੁਰੂ ਦਾ ਮੁਖ ਮੰਤਵ ਸਿਖ ਦੇ ਹਉਮੈ ਰੋਗ ਨੂੰ ਕਟਣਾ ਅਤੇ ਹਰਿਨਾਮ ਮੰਤਰ ਨੂੰ ਦ੍ਰਿੜ ਕਰਾਉਣਾ ਹੈ। ਇਹ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੀ ਕਮਾਲ ਹੈ ਕਿ ਥਾਂ-ਪਰ-ਥਾਂ ਨਾਮ ਸਿਮਰਨ ਦੀਆਂ ਅਖੰਡ ਵਰਨੀਆਂ, ਰੋਜ਼ਾਨਾ ਅਤੇ ਹਫਤੇਵਾਰੀ ਨਿਤਨੇਮ ਕੀਰਤਨ ਜਾਰੀ ਹਨ, ਜਿਨ੍ਹਾਂ ਵਿਚ ਨੌਜਵਾਨਾਂ ਦਾ ਅਗਵਾਨੂੰ ਰੋਲ ਹੈ। ਬਦੇਸ਼ਾਂ ਵਿਚ ਵੀ ਸੁੱਚ ਸੋਧ ਅਤੇ ਮਰਿਆਦਾ ਦੇ ਧਾਰਨੀ ਹੋਣਾ ਅਚੰਭਾ ਨਹੀਂ ਤਾਂ ਹੋਰ ਕੀ ਹੈ।

ਵਰਿਆਮ ਦਾ ਇਕ ਇਤਿਹਾਸਕ "ਸਤਿਗੁਰੂ ਜਗਜੀਤ ਸਿੰਘ ਅੰਕ" ਨਿਕਲਿਆ ਸੀ ਜਿਸ ਵਿਚ ਚੋਟੀ ਦੇ ਵਿਦਵਾਨੋਂ ਅਤੇ ਕਲਾਕਾਰਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਖਸੀਅਤ ਨੂੰ ਬਾਖੂਬੀ ਉਭਾਰਿਆ ਸੀ। ਹੁਣ ਵੀ ਸ. ਜਸਵਿੰਦਰ ਸਿੰਘ ਦੁਆਰਾ ਸੰਪਾਦਿਤ ੨੫੮ ਪੰਨਿਆਂ ਦੀ ਪੁਸਤਕ 'ਬੇਅੰਤ ਪਾਤਸ਼ਾਹ' ਨਾਮਧਾਰੀ ਦਰਬਾਰ ਨੇ ਛਾਪੀ ਹੈ। ਇਸ ਤੋਂ ਇਲਾਵਾ ਹੱਡੀਂ ਬੀਤੀਆਂ ਸੁਨਾਣ ਵਾਲੇ ਅਤੇ ਦ੍ਰਿਸ਼ ਵਰਨਣ ਕਰਨ ਵਾਲੇ ਵਿਦਵਾਨ ਨਿੱਤ ਨਵੇਂ ਪ੍ਰਸੰਗ ਦੱਸਦੇ ਹਨ। ਸ੍ਰੀ ਪ੍ਰੀਤਮ ਸਿੰਘ ਕਵੀ ਆਪਣੀਆਂ ਪੁਸਤਕਾਂ ਲੜੀਵਾਰ "ਬੀਤੇ ਦੀਆਂ ਪੈੜਾਂ" ਵਿਚ ਲਗਾਤਾਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਕੀਰਤੀ ਗਾ ਰਹੇ ਹਨ। ਕਿਤੇ ਵਲੈਤ ਵਿਚ ਮੀਂਹ ਦੀ ਗੱਲ ਹੈ, ਕਿਤੇ ਆਸਟਰੇਲੀਆ ਵਿਚ ਸਰੀਰ ਦੇ ਅਪਰੇਸ਼ਨ ਦੀ ਗੱਲ ਹੈ, ਕਿਤੇ ਦਲਿਤਾਂ ਦੇ ਰਿਹਾਇਸ਼ੀ ਮਕਾਨਾਂ ਦੀ ਗੱਲ ਹੈ। ਕਵੀਆਂ ਨੇ ਸਤਿਗੁਰੂ ਜੀ ਦੀ ਜੀਵਨ ਲੀਲਾ ਨੂੰ ਦਰਸਾਉਂਦੇ, ਛੰਦਾਂ ਦੇ ਛੰਦ ਲਿਖੇ ਹਨ। ਅਸੀਂ ਸਮਝਦੇ ਹਾਂ ਕਿ ਉਹਨਾਂ ਦੇ ਜੀਵਨ, ਸ਼ਖਸੀਅਤ ਅਤੇ ਜੱਸ ਦਾ ਬਖਾਣ ਅਸੰਭਵ ਹੈ। ਕਬੀਰ ਜੀ ਵਾਲੀ ਬੇਬਸੀ ਹੀ ਹੈ—

"ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ
ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ"

ਵਰਿਆਮ ਦਾ ਇਹ ਅੰਕ "ਸਤਿਗੁਰੂ ਜਗਜੀਤ ਸਿੰਘ ਅੰਕ" ਨਹੀਂ ਹੈ। ਆਪ ਦੀ ਸ਼ਖਸੀਅਤ ਦੇ ਮੁਲਾਂਕਣ ਜਾਂ ਇਤਿਹਾਸ ਵਰਨਣ ਦਾ ਜਤਨ ਵੀ ਨਹੀਂ ਹੈ। ਇਹ ਇਕ ਸਾਧਾਰਨ ਅੰਕ ਹੈ। ਇਸ ਵਿਚ ਆਮ ਸਾਹਿਤਕ ਸਮੱਗਰੀ ਵੀ ਸਦਾ ਵਾਂਗ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦਾ ਅਵਤਾਰ ਇਸੇ ਨਵੰਬਰ ਦੇ ਮਹੀਨੇ ਦਾ ਹੈ। ਇਸ ਅੰਕ ਨਾਲ ਵਰਿਆਮ ੨੨ਵੇਂ ਸਾਲ ਵਿਚ ਕਦਮ ਵੀ ਰਖ ਰਿਹਾ ਹੈ। ਵਰਿਆਮ ਦੇ ਇਸ ਅੰਕ ਵਾਸਤੇ ਮੁਖ ਪੰਨੇ ਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਚਿੱਤਰ ਹੀ ਅਸੀਂ ਆਸ਼ੀਰਵਾਦ ਸਮਝਦੇ ਹਾਂ। ਇਸ ਅੰਕ ਵਿਚ ਸ੍ਰੀ ਭੈਣੀ ਸਾਹਿਬ ਦੇ ਮੇਲੇ ਦੀ ਰਿਪੋਰਟ ਅਤੇ ਤਸਵੀਰਾਂ ਵੀ ਛਪੀਆਂ ਹਨ। ਇਕਲੀ ਇਕਲੀ ਤਸਵੀਰ ਦੇ ਪਿਛੇ ਇਤਿਹਾਸ ਛੁਪਿਆ ਹੈ। ਇਤਿਹਾਸ ਸਤਿਗੁਰੂ ਜਗਜੀਤ ਸਿੰਘ ਦੀ ਕੀਰਤੀ ਦਾ। ਸਤਿਗੁਰੂ ਜੀ ਦਾ ਆਸ਼ੀਰਵਾਦ ਹੀ ਵਰਿਆਮ ਦੀ ਕੁਲ ਪੂੰਜੀ ਹੈ। ਇਸੇ ਦੇ ਆਸਰੇ ਹੀ ਵਰਿਆਮ ਬਾਈਵੇਂ ਸਾਲ ਵਿਚ ਪਰਵੇਸ਼ ਕਰਦਾ ਹੈ।

—ਜਗਦੀਸ਼ ਸਿੰਘ

# ਸਚੀ ਤੇਰੀ ਸਿਫਤਿ

—ਮਾਸਟਰ ਅਮਰੀਕ ਸਿੰਘ

ਸਤਿਗੁਰੂ ਜਗਜੀਤ ਸਿੰਘ ਜੀ ਦੀ ਸਿਫਤ ਵਿਚ ਸ਼ਰਧਾ ਭਰੇ ੧੦੮ ਗੀਤਾਂ ਦੀ ਪੁਸਤਕ "ਸਚੀ ਤੇਰੀ ਸਿਫਤਿ" ਨਾਮਧਾਰੀ ਦਰਬਾਰ ਵਲੋਂ ਪ੍ਰਕਾਸ਼ਤ ਹੋਈ ਹੈ। ਇਨ ਕਾਵਿ-ਟੁਕੜੀਆਂ ਉਸ ਵਿਚੋਂ ਲਈਆਂ ਗਈਆਂ ਹਨ।—ਸੰਪਾਦਕ

## ਜ਼ਰਾ ਮੁਸਕਰਾਓ

ਪਲਟ ਦੇਵੋ ਕਾਇਆ ਜ਼ਰਾ ਮੁਸਕਰਾਓ।
ਪਵੇ ਠੰਢ ਸੀਨੇ ਲਿਪਟ ਨਾਲ ਜਾਓ।

ਤੁਸਾਂ ਜਹੇ ਤੁਸੀਂ ਹੋ ਮੇਰੇ ਜਹੇ ਹਜ਼ਾਰਾਂ,
ਮੈਂ ਚਾਹਾਂ ਸਦਾ ਸੋਹਣੀ ਸੂਰਤ ਨਿਹਾਰਾਂ,
ਕਰੋ ਚਾਰ ਅਖੀਆਂ ਨਜ਼ਰ ਨਾ ਝੁਕਾਓ।

ਸੁਣੇ ਬੋਲ ਮਿੱਠੜੇ ਤਾਂ ਰਸ ਰਸ ਹਾਂ ਹੋਇਆ,
ਮੇਰੇ ਮਨ ਦੀ ਡੰਦ ਮੈਲ ਨੂੰ ਕਿਸ ਨੇ ਧੋਇਆ,
ਉਹ ਮਸਤੀ ਭਰੀ ਤਾਨ ਅਜ ਫਿਰ ਸੁਨਾਓ।

ਬੜੀ ਸ਼ਾਨ ਉੱਚੀ ਮੈਂ ਕਰਮਾਂ ਦਾ ਹੀਣਾ,
ਤੁਸਾਂ ਦੀ ਨਜ਼ਰ ਨਾਲ ਹੀ ਮੁਕਤ ਥੀਣਾ,
ਹਨੇਰਾ ਹੈ ਮਨ ਜੋਤ ਮੁੜ ਕੇ ਜਗਾਓ।

ਗੁਨਾਹਾਂ ਦਾ ਅੰਬਾਰ ਹੈ ਕੋਲ ਮੇਰੇ,
ਤੇ ਬਖਸ਼ਸ਼ ਦਾ ਭੰਡਾਰ ਹੈ ਕੋਲ ਤੇਰੇ,
ਗੁਨਾਹ ਨਾ ਗਿਣੋ ਅਪਣਾ ਕਰਤਵ ਨਿਭਾਓ।

ਤੁਸਾਂ ਦਾ ਹੈ ਦੀਦਾਰ ਦਰਦਾਂ ਦਾ ਦਾਰੂ,
ਨਜ਼ਰ ਆਪ ਦੀ ਸਾਰੇ ਕਸ਼ਟਾਂ ਤੇ ਭਾਰੂ,
ਰਹੋ ਸਾਹਮਣੇ ਸਾਰੇ ਪਰਦੇ ਹਟਾਓ।

ਤੁਸਾਂ ਪਾਸ ਬੈਠਾਂ ਤਾਂ ਰਬ ਨੇੜੇ ਦਿਸਦੈ,
ਇਹ ਹਰ ਚਿਹਰੇ ਉਤੇ ਜਲਾਲ ਹੋਰ ਕਿਸਦੈ,
ਰਹੋ ਦੂਰ ਨਾ ਹੁਣ ਮੇਰੇ ਪਾਸ ਆਓ।

ਤੁਸੀਂ ਵਾਂਗ ਪਾਰਸ, ਮੈਂ ਜ਼ੰਗ ਲਗਾ ਲੋਹਿਆ,
ਮੈਂ ਹਾਂ ਲਾਲ ਬਣਿਆ ਤੁਸਾਂ ਸੰਗ ਜਾਂ ਛੋਹਿਆ,
ਐ ਲੋਕੋ ਤੁਸੀਂ ਵੀ ਜ਼ਰਾ ਆਜ਼ਮਾਓ।

ਨਿਰਾਸ਼ਾ 'ਚ ਡੁਬਿਆ ਜੋ ਇਸ ਦਰ ਤੇ ਆਵੇ,
ਉਹ ਮੂੰਹ ਮੰਗੀਆਂ ਏਥੋਂ ਮੁਰਾਦਾਂ ਨੂੰ ਪਾਵੇ,
ਜ਼ਰਾ ਏਥੇ ਆਓ ਤੇ ਦਾਮਨ ਫੈਲਾਓ।

ਤੁਸੀਂ ਮਿਹਰ ਦਾਤੇ ਮੈਂ ਦਰ ਦਾ ਸੁਆਲੀ,
ਭਟਕ ਜਾਵਾਂ ਰਾਹ ਜੇ ਨਾ ਹਾਲਤ ਸੰਭਾਲੀ,
ਸਦਾ ਅਪਣਾ ਅਮਰੀਕ ਤਾਂਈਂ ਬਣਾਓ।

## ਭੁਲਣਾ ਫ਼ਿਤਰਤ ਹੈ

ਭੁੱਲਣਾ ਫ਼ਿਤਰਤ ਹੈ ਹਰ ਇਨਸਾਨ ਦੀ,
ਪਰ ਤੇਰੀ ਫ਼ਿਤਰਤ ਹੈ ਬਖ਼ਸ਼ੀ ਜਾਣ ਦੀ।

ਥਿੜਕਦੇ ਰਹਿਣਾਂ ਹੈ ਮੇਰੀ ਜ਼ਿੰਦਗੀ
ਫ਼ਿਕਰ ਨਹੀਂ ਜੇ ਓਟ ਹੈ ਬਲਵਾਨ ਦੀ।

ਅਜ ਗੁਨਾਹ ਸਾਰੇ ਹੀ ਬਖ਼ਸ਼ੇ ਜਾਣ ਗੇ,
ਬਣ ਗਈ ਬਿਰਤੀ ਜਦੋਂ ਬਖਸ਼ਾਣ ਦੀ।

ਦਿਲ ਦੀ ਹਰ ਨੁਕਰ ਹੀ ਉਜਲ ਹੋ ਗਈ,
ਮਿਹਰ ਦੀ ਹੋਈ ਨਜ਼ਰ ਭਗਵਾਨ ਦੀ।

ਖ਼ੁਸ਼-ਨਸੀਬੀ ਦਾ ਠਿਕਾਣਾ ਹੀ ਨਹੀਂ,
ਜਦ ਇਜਾਜ਼ਤ ਮਿਲ ਗਈ ਦਰ ਆਣ ਦੀ।

ਮੁਸਕਰਾ ਕੇ ਜਦ ਮੇਰੇ ਵਲ ਵੇਖਿਆ,
ਕਹਿ ਦਿਆਂ ਕੀਮਤ ਮੈਂ ਇਸ ਮੁਸਕਾਨ ਦੀ।

ਖੂੰਜਿਆਂ ਵਿਚ ਬੈਠ ਹੁਣ ਕਿਉਂ ਝੂਰੀਏ,
ਉਸ ਦੀ ਮਰਜੀ ਜਦ ਹੈ ਦਿਲ ਬਹਿਲਾਣ ਦੀ।

ਚਰਨ ਨ ਛਡੀਂ ਕਿਹੈ 'ਅਮਰੀਕ' ਨੂੰ,
ਆ ਗਈ ਨੇੜੇ ਘੜੀ ਕਲਿਆਣ ਦੀ।

## ਨਹੀਂ ਰੀਸਾਂ

ਨਹੀਂ ਰੀਸਾਂ ਗੁਰ ਜਗਜੀਤ ਦੀਆਂ
ਸਭਨਾਂ ਦੇ ਮਨ ਦੇ ਮੀਤ ਦੀਆਂ।

ਸਾਨੂੰ ਲਗਦਾ ਬਹੁਤ ਪਿਆਰਾ ਏ,
ਜਿਵੇਂ ਪਿਆਰ ਦੀ ਵਗਦੀ ਧਾਰਾ ਏ,
ਦੁਖੀਆਂ ਦੇ ਦਿਲ ਦਾ ਸਹਾਰਾ ਏ,
ਕੀ ਸਿਫ਼ਤਾਂ ਪਤਿਤ ਪੁਨੀਤ ਦੀਆਂ।

ਜਿਸ ਨੂੰ ਵੀ ਚਰਨ ਛੁਹਾਂਦਾ ਏ,
ਉਹ ਪਾਰਸ ਹੀ ਬਣ ਜਾਂਦਾ ਏ,
ਫ਼ਰਸ਼ਾਂ ਤੋਂ ਅਰਸ਼ ਪੁਚਾਂਦਾ ਏ,
ਉੱਚ ਸਿਖਰਾਂ ਉਸ ਦੀ ਪ੍ਰੀਤ ਦੀਆਂ।

ਜਿਸ ਵੱਲ ਉਹ ਮਿਹਰ ਦੀ ਨਜ਼ਰ ਕਰੇ,
ਹੋ ਜਾਵਣ ਸੁੱਕੇ ਬੂਟ ਹਰੇ,
ਇਕ ਪਲ ਵਿਚ ਦੁਖੜੇ ਜਾਣ ਹਰੇ,
ਸੁੱਖਾਂ ਵਿਚ ਉਮਰਾਂ ਬੀਤ ਦੀਆਂ।

ਧੰਨ ਭਾਗ ਉਹ ਸਾਡਾ ਬਣਿਆ ਏ,
ਜਿਸ ਪਿਆਰ ਦਾ ਤਾਣਾ ਤਣਿਆ ਏ,
ਉਹਦਾ ਫ਼ੈਜ਼ ਨਾ ਜਾਂਦਾ ਗਣਿਆ ਏ,
ਸੁਣ ਸਤਰਾਂ ਸ਼ਰਧਾ ਗੀਤ ਦੀਆਂ।

ਉਹਦੀ ਸਭ ਤੋਂ ਸ਼ਾਨ ਨਿਰਾਲੀ ਏ,
ਪਈ ਸੰਗ ਸੁਭਾਗ ਭਿਆਲੀ ਏ,
ਭਰ ਦੇਂਦਾ ਝੋਲਾਂ ਖਾਲੀ ਏ,
ਜੋ ਕਦੇ ਨਾ ਮੁੜ ਕੇ ਰੀਤ ਦੀਆਂ।

ਸੰਗਤ ਵਿਚ ਐਸਾ ਫੱਬਦਾ ਏ,
ਉਸ ਜਿਹਾ ਨਾ ਕੋਈ ਲੱਭਦਾ ਏ,
ਉਹ ਰੂਪ ਨਿਰਾ ਹੀ ਰੱਬ ਦਾ ਏ,
ਨਜ਼ਰਾਂ ਨੇ ਤਨ ਮਨ ਜੀਤ ਦੀਆਂ।

## ਸੱਜਣ ਸਾਡਾ

ਸੱਜਣ ਸਾਡਾ ਸਦ ਸੋਹੰਦਾ ਸਿਫ਼ਤਾਂ ਕਰ ਕਰ ਹਾਰੀ, ਮੈਂ ਵਿਚਾਰੀ।
ਨਦਰੀ ਨਦਰ ਨਿਹਾਲ ਕਰੰਦਾ ਹਰਦਾ ਹਰ ਬਿਮਾਰੀ, ਮਿਟੇ ਖੁਆਰੀ।
ਹਰ ਹਉਮੈ ਨੂੰ ਸਿਰੋਂ ਕਟੰਦਾ ਫੜ ਕੇ ਤੇਗ ਦੋ ਧਾਰੀ, ਐਸੀ ਮਾਰੀ।
ਮਿਹਰਬਾਨ ਉਹ ਸਦ ਬਖਸ਼ੰਦਾ, ਚਾੜ੍ਹੇ ਨਾਮ ਖੁਮਾਰੀ, ਬੜੀ ਪਿਆਰੀ।
ਸਾਰੇ ਬਿਖੜੇ ਪੰਧ ਮੁਕੰਦਾ, ਦੁਬਿਧਾ ਸਗਲ ਨਿਵਾਰੀ, ਓਟ ਤੁਹਾਰੀ।
ਦਰਦਮੰਦਾਂ ਦੇ ਦਰਦ ਵੰਡੰਦਾ, ਪੀੜਾ ਹਰਦਾ ਸਾਰੀ, ਡੁੱਬਦੀ ਤਾਰੀ।
ਹਰ ਪਾਸੇ ਖ਼ੁਸ਼ਬੂ ਖਿੰਡੰਦਾ, ਜੀਕਰ ਕਮਲ ਕਿਆਰੀ, ਧਰਤ ਮਹਿਕਾਰੀ।
ਸੱਦ ਸੱਦ ਅਪਣੇ ਪਾਸ ਬਹੰਦਾ, ਕਾਇਆ ਕਲਪ ਸੁਆਰੀ, ਜੂਨ ਸੁਧਾਰੀ।
ਗੁੱਝੇ ਭੇਤ ਹੈ ਨਿੱਤ ਸਮਝੰਦਾ, ਮਨ ਦੀ ਮੈਲ ਉਤਾਰੀ, ਲੈ ਪਿਚਕਾਰੀ।
ਅੰਤਰ ਅਨਹਦ ਨਾਦ ਵਜੰਦਾ, ਜਾਵਾਂ ਸਦ ਬਲਿਹਾਰੀ, ਸੌ ਸੌ ਵਾਰੀ।
ਠਾਰੇ ਹਿਰਦਾ ਅਗਨ ਤਪੰਦਾ, ਮੰਦ ਅਗਨੀ ਦੀ ਠਾਰੀ, ਪੀੜ ਨਿਵਾਰੀ।

# ਧੰਨ ਕੁਰਬਾਨੀ ਜੱਗ ਤੇ

—ਸੁਵਰਨ ਸਿੰਘ ਵਿਰਕ
ਕਰੀਵਾਲਾ (ਸਿਰਸਾ)

ਧੰਨ ਕੁਰਬਾਨੀ ਜੱਗ ਤੇ
ਗੁਰੂ ਹਰੀ ਸਿੰਘ ਸ਼ਾਂਤੀ ਦੇ ਪੁਜਾਰੀ ।
ਗੋਰੇ ਦੀ ਵਲੈਤ ਕੰਬ ਗਈ,
ਜਦੋਂ ਕੂਕ ਮਸਤਾਨਿਆਂ ਨੇ ਮਾਰੀ ।

ਵਗੀਆਂ ਜੋ ਲੋਆਂ ਤੱਤੀਆਂ,
ਸੋਹਲ ਕਲੀਆਂ ਅੰਗਿਆਰਾਂ ਵੱਸ ਪੈ ਗਈਆਂ
ਦੇਸ਼ ਨਾਲ ਪ੍ਰੇਮ ਬਦਲੇ
ਜ਼ਾਲਮ ਸਰਕਾਰਾਂ ਵੱਸ ਪੈ ਗਈਆਂ ।
ਮਾਹੀ ਪ੍ਰਦੇਸ ਟੁਰ ਗਏ,
ਜਦੋਂ ਗੱਡ ਉਤੇ ਕਰ ਅਸਵਾਰੀ ।
ਧੰਨ............

ਤੋਪਾਂ ਦੀ ਕਤਾਰ ਵੇਖ ਕੇ
ਨੱਚ ਪਿਆ ਬੁਲ੍ਹੀਆਂ ਤੇ ਹਾਸਾ
ਹੁਣ ਨਹੀਂ ਗੁਲਾਮੀ ਕੱਟੀਦੀ
ਘਰੋਂ ਸੋਧ ਕੇ ਤੁਰੇ ਅਰਦਾਸਾ ।
ਸਾਗਰਾਂ ਤੋਂ ਪਾਰ ਟੱਪ ਗਏ,
ਜਾਇਦਾਦ ਜ਼ਬਤ ਹੋਈ ਸਾਰੀ ।
ਧੰਨ............

ਨੀਵੀਂ ਪਾ ਕੇ ਸਦਾ ਲੰਘਦੇ,
ਨੈਣਾਂ ਵਿਚ ਢੁੱਕੀਆਂ ਬਰਸਾਤਾਂ ।
ਦੁੱਖ ਪਰਦੇਸੀਆਂ ਦੇ
ਤਾਰੇ ਗਿਣ ਕੇ ਲੰਘਾਉਂਦੇ ਰਾਤਾਂ ।
ਦੁਨੀਆਂ ਦੇ ਲੋਕ ਹੱਸਦੇ
ਸਾਡੀ ਮੱਤ ਹਿਜਰਾਂ ਨੇ ਮਾਰੀ ।
ਧੰਨ............

ਚੋਰੀ ਛੁਪੇ ਆਉਣ ਸੰਗਤਾਂ,
ਮੱਥੇ ਵੱਟ ਨਾ ਕਦੇ ਵੀ ਪਾਇਆ ।
ਆਪ ਭੁੱਖ ਤੇਹ ਝੱਲ ਲਈ,
ਗਿਆ ਕੋਈ ਵੀ ਨਾ ਭੁੱਖਾ ਤੇ ਤਿਹਾਇਆ ।
ਛਪੰਜੀਏ[1] ਕਾਲ ਵਿਚ ਵੀ,
ਹੋਈ ਬੰਦ ਨਾ ਲੰਗਰ ਦੀ ਬਾਰੀ ।
ਧੰਨ............

ਭਗਤ ਸਿਘ 'ਦਾਤੇਵਾਲੀਏ',
ਉੱਚੀ ਹੇਕ 'ਚ ਦਸਮ ਬਾਣੀ ਗਾਈ ।
ਕਿਧਰੇ 'ਮੁਹਾਵੇ ਵਾਲੇ' ਨੇ,
ਰੇਲ ਰਾਰਾ-ਰਾਰਾ-ਰਾਮ ਦੀ ਬਣਾਈ ।[2]
ਛੱਡ ਕੇ ਜ਼ਰੀਬ ਮਾਪਣੀ,
ਬਣ ਗਿਆ ਫ਼ਰਿਸ਼ਤਾ[3] ਪਟਵਾਰੀ ।
ਧੰਨ............

ਪੁੱਤਾਂ ਨਾਲੋਂ ਸਿੱਖ ਵੱਧ ਨੇ,
ਧੰਨ ਜਿਊਣ ਤੇ ਫਤੇਹ ਕੌਰ ਮਾਵਾਂ ।
ਮਿਹਰਾਂ ਭਰੇ ਨੇਤਰਾਂ ਵਿਚੋਂ,
ਸਦਾ ਕੀਤੀਆਂ ਪੰਥ ਨੂੰ ਛਾਵਾਂ ।

---

1. ੧੯੫੬ ਬਿਕ੍ਰਮੀ ਮੁਤਾਬਿਕ ੧੮੯੯ ਈ: ਦਾ ਪ੍ਰਸਿਧ ਕਾਲ ।
2. ਸੰਤ ਕੇਸਰ ਸਿੰਘ ਮੁਹਾਵੇ ਵਾਲੇ ਜੋ 'ਰਾਰਾ' ਅੱਖਰ ਦਾ ਹੀ ਜਾਪ ਕਰਿਆ ਕਰਦੇ ਸਨ ।
3. ਸੰਤ ਮੰਗਲ ਸਿੰਘ 'ਅਰਸ਼ੀ ਫ਼ਰਿਸ਼ਤਾ' ਕੂਕਾ ਬਣਨ ਤੋਂ ਪਹਿਲਾਂ ਪਟਵਾਰੀ ਸਨ ।
4. ਪ੍ਰਸਿਧ ਖਾੜਕੂ ਕੂਕਾ ਭਗਵਾਨ ਸਿੰਘ 'ਅੜਬੰਗੀ' ਜਿਸਨੇ ਡੇਢ ਦਰਜਨ ਤੋਂ ਵਧ ਸ਼ਾਂਤਮਈ ਕੂਕਿਆਂ ਨੂੰ ਕਸ਼ਟ ਪੁਚਾਉਣ ਵਾਲੇ ਦੁਸ਼ਟਾਂ ਨੂੰ ਸੋਧਿਆ ਸੀ ।

ਪਿੰਡੋ-ਪਿੰਡ ਲੱਗੇ ਹਾਜ਼ਰੀ,
ਪਿੱਛੇ ਪਈ ਸੀ ਪੁਲਸ ਸਰਕਾਰੀ।
ਧੰਨ............

ਕੱਢਣਾ ਫ਼ਰੰਗੀਆਂ ਨੂੰ,
ਲਿਖ ਚਿੱਠੀਆਂ ਰੂਸ ਨੂੰ ਪਾਈਆਂ।
ਰਸਤਿਆਂ ਦੀ ਧੂੜ ਬਣਕੇ,
ਉਹਨਾਂ ਲੱਗੀਆਂ ਤੋੜ ਨਿਬਾਹੀਆਂ।
ਕੂਕਿਆਂ ਦੀ ਪੈੜ ਕੱਢਦੀ,
ਸਾਮਰਾਜ ਰਜਵਾੜਿਆਂ ਦੀ ਯਾਰੀ।
ਧੰਨ............

ਮਾਲਵਾ ਦੁਆਬ ਤੇ ਮਾਝਾ,
ਗੱਲਾਂ ਦੜਪ ਪੁਆਧ ਵਿਚ ਚੱਲੀਆਂ
ਕੂੰਜਾਂ ਦੀਆਂ ਡਾਰਾਂ ਵਾਂਙਰਾਂ,
ਉੱਠ ਸੰਗਤਾਂ ਭੈਣੀ ਨੂੰ ਚੱਲੀਆਂ।
ਰੱਖ ਲਈ ਮਾਲਕ ਨੇ,
ਟੁੱਟਦੀ ਸਿੱਖੀ ਨੂੰ ਗੰਢ ਮਾਰੀ।
ਧੰਨ............

ਤੇਰੇ ਪਰਵਾਨਿਆਂ ਨੇ
ਕੀਤੀ ਸੀ ਨਾ ਸ਼ਮ੍ਹਾਂ ਤੇ ਜਾ ਕੇ।
ਤੇਰੇ ਅੜਬੰਗੀਆਂ[4] ਨੇ,
ਖੱਬੀ ਖਾਨਾਂ ਨੂੰ ਸੋਧਿਆ ਧਾ ਕੇ।
ਜ਼ਿੰਦਗੀ ਉਹਨਾਂ ਦੀ,
ਜਿਹਨਾਂ ਦੇਸ਼ ਕੌਮ ਤੋਂ ਵਾਰੀ।
ਧੰਨ............

ਲਾਲ ਸਿੰਘ 'ਭੂਰੇ ਗਿੱਲੀਏ',
ਚੁੱਕੀ ਧਾਰਨਾ ਕੰਨਾਂ ਤੇ ਹੱਥ ਧਰਕੇ।
ਬਾਮ੍ਹਣਾਂ ਦੇ ਪੁੱਤ ਮਰ ਗਏ,
ਜਿਥੇ ਕੂਕਿਆਂ ਦੀ ਢੋਲਕ ਖੜਕੇ।
ਨੀਚੋਂ ਉਚ ਕਰੇ,
ਹੁਣ ਆ ਗਈ ਜੱਟਾਂ ਦੀ ਵਾਰੀ।
ਧੰਨ............

ਅਤਰ ਸਿੰਘ ਲੋਹਗੜ੍ਹੀਏ
ਪਾਠਾਂ ਵਾਸਤੇ ਸ਼ਹੀਦੀਆਂ ਪਾਈਆਂ।
ਤੰਗੀਆਂ ਪਾਬੰਦੀਆਂ,
ਮੱਥੇ ਖਿੜੇ ਖਿੜੇ ਹੰਡਾਈਆਂ।
ਬੋਲ ਸ਼ਰੀਕਾਂ ਦੇ,
ਖੁੱਭ ਗਏ ਵਾਂਙ ਕਟਾਰੀ।
ਧੰਨ............

ਅਸੀਂ ਜੋ ਆਜ਼ਾਦੀ ਮਾਣਦੇ,
ਮਹਿਕ ਇਸ ਚੋਂ ਸ਼ਹੀਦੀਆਂ ਦੀ ਆਵੇ,
ਜ਼ਾਲਮਾਂ ਦੀ ਜੜ੍ਹ ਪੁਟਣੀ,
ਰੋਂਦੀ ਮਾਨਵਤਾ ਕੁਰਲਾਵੇ।
ਸੁਪਨੇ ਸਵੇਰ ਸੂਹੀ ਦੇ,
ਲਾਉਂਦੇ ਅੱਖੀਆਂ ਵਿਚ ਨੇ ਤਾਰੀ।
ਧੰਨ ਕੁਰਬਾਨੀ ਜੱਗ ਤੇ
ਗੁਰੂ ਹਰੀ ਸਿੰਘ ਸ਼ਾਂਤੀ ਦੇ ਪੁਜਾਰੀ।
ਗੋਰੇ ਦੀ ਵਲੈਤ ਕੰਬ ਗਈ,
ਜਦੋਂ ਕੂਕ ਮਸਤਾਨਿਆਂ ਨੇ ਮਾਰੀ।

——

# ਸੱਜਣ ਸੁਰਖ਼ ਸਵੇਰੇ ਨੇ

ਫਕੀਰ*

ਸਾਰੇ ਸਰਗੁਣ ਤੇਰੇ ਨੇ
ਸਾਰੇ ਅਉਗਣ ਮੇਰੇ ਨੇ

ਆਪਾਂ ਕਾਲੀ ਰਾਤ ਜਹੇ
ਸੱਜਣ ਸੁਰਖ਼-ਸਵੇਰੇ ਨੇ।

ਤਾਰੇ ਸਾਰੇ ਅੰਬਰਾਂ 'ਤੇ
ਕਮਲੀ-ਰਾਤ ਖਲੇਰੇ ਨੇ।

ਦੁਖ-ਸੁਖ ਦੋ ਪਰਛਾਵੇਂ ਨੇ
ਨਾ ਤੇਰੇ ਨਾ ਮੇਰੇ ਨੇ

ਨਾ ਤੜਕਾ ਨਾ ਸ਼ਾਮ ਰਹੀ
ਲਗ ਗਏ ਨੈਣ ਅਵੇਰੇ ਨੇ।

ਢੋਲੇ ਆਵਣ-ਜਾਵਣ ਦੇ
ਤੇਰੇ ਖਾਤਰ ਫੇਰੇ ਨੇ।

ਤੱਕ ਕੇ ਸੂਬ੍ਹਾ "ਫ਼ਕੀਰਾਂ" ਦੀ
ਸ਼ਬਨਮ ਅੱਥਰੂ ਕੇਰੇ ਨੇ।

* ਫਕੀਰ ਚੰਦ ਤੁਲੀ ਅੱਗੋਂ ਤੋਂ ਫਕੀਰ ਲਿਖਿਆ ਕਰੇਗਾ।

# 'ਹਾਲ ਨਾਮਧਾਰੀਆਂ ਦਾ'

—ਗੁਰਾਂਦਿੱਤਾ ਖੰਨਾ, ਅੰਮ੍ਰਿਤਸਰ

ਖਤਮ ਹੋਇਆ ਜਦ ਜੰਗ ਆਜ਼ਾਦੀ, ਹੋਈ ਨਿਰਾਸ਼ਾ ਭਾਰੀ ।
ਟੁੱਟੇ ਲੱਕ ਰਿਹਾ ਨਾ ਜੇਰਾ, ਝੂਰੇ ਖਲਕਤ ਸਾਰੀ ।

ਆਖ਼ਣ ਸਦੀਆਂ ਤਕ ਨਾ ਉਠਸੀ, ਹੁਣ ਇਹ ਦੇਸ਼ ਨਿਤਾਣਾ ।
ਰਹੂ ਗੁਲਾਮ ਕਰੇਗਾ ਗੋਰਾ ਰਾਜ ਸਦਾ ਮਨ ਭਾਣਾ ।

ਐਪਰ ਵੀਹ ਵਰ੍ਹਿਆਂ ਪਿਛੋਂ ਹੀ ਅੱਗ ਅਜ਼ਾਦੀ ਵਾਲੀ ।
ਜੋ ਨਾ ਬੁਝੀ ਸੀ ਵਿਚ ਦਿਲਾਂ ਦੇ ਫੇਰ ਕੂਕਿਆਂ ਬਾਲੀ ।

ਫੇਰ ਜੋਸ਼ ਖਾ ਦੇਸ਼ ਪ੍ਰੇਮੀ, ਦੂਰੋਂ ਦੂਰੋਂ ਆ ਕੇ ।
ਲੱਗੇ ਦੇਖਣ ਨਵਾਂ ਤਜਰਬਾ, ਆਪਣਾ ਆਪ ਲੁਟਾ ਕੇ ।

ਆਜ਼ਾਦੀ ਦੇ ਪੁਤਲੇ ਸਤਿਗੁਰ ਰਾਮ ਸਿੰਘ ਸਨ ਨੇਤਾ ।
ਸ਼ਾਂਤ ਸਰੂਪ ਅਹਿੰਸਾਵਾਦੀ, ਰਾਜ ਨਿਤੱਗ ਤਤਵੇਤਾ ।

ਜੋ ਸੰਦੇਸ਼ਾ ਬਾਪੂ ਦਿਤਾ ਉਹੋ ਉਨ੍ਹਾਂ ਸੁਣਾਇਆ ।
ਐਪਰ ਨਹੀਂ ਕਿਸੇ ਤੋਂ ਸੁਣਿਆ ਖੁਦ ਹੀ ਫੁਰਨਾ ਆਇਆ ।

ਜੋ ਇਨ੍ਹਾਂ ਦੇ ਝੰਡੇ ਹੇਠਾਂ, ਆਈ ਹਸਤੀ ਤਰ ਗਈ ।
ਦੇਸ਼ ਕੌਮ ਦਾ ਪਿਆਰ ਪੈ ਗਿਆ, ਨਾਮ ਦੀ ਰੰਗਣ ਚੜ੍ਹ ਗਈ ।

ਲੱਖਾਂ ਸਿੱਖ ਇਕੱਠੇ ਹੋ ਗਏ, ਕੁਝ ਦਿਨਾਂ ਦੇ ਅੰਦਰ ।
ਬੁਝੀਆਂ ਜੋਤਾਂ ਫਿਰ ਜੱਗ ਪਈਆਂ ਭਾਰਤ ਮਾਂ ਦੇ ਮੰਦਰ ।

ਦੇਖ ਫਰੰਗੀ ਘਾਬਰ ਉਠਿਆ, ਪਲ ਪਲ ਸੋਚਾਂ ਸੋਚੇ ।
ਫਿਰਕੂ ਝਗੜਾ ਨਵਾਂ ਛੇੜਿਆ ਟੁੰਬ ਕੇ ਖੂਬ ਵਧਾਇਆ ।
ਫੇਰ ਇਸੇ ਨੂੰ ਸਾਵ੍ਹੇਂ ਰਖ ਕੇ, ਸਖਤੀ ਨਾਲ ਦਬਾਇਆ ।

ਇਕੋ ਦਿਨ ਪੰਜਾਹ ਸੱਠ ਪੁਤਲੇ, ਤੋਪਾਂ ਮਾਰ ਉਡਾਏ ।
ਕੁਝ ਚਿਰ ਪਿਛੋਂ ਤੀਹ ਹੋਰ ਫੜ, ਫਾਂਸੀ ਤੇ ਲਟਕਾਏ ।

ਸਤਿਗੁਰੂ ਰਾਮ ਸਿੰਘ, ਸਿੰਘ ਬਾਈ, ਫੜ ਬਰ੍ਹਮਾ ਨੂੰ ਘੱਲੇ ।
ਨਾਲ ਉਨ੍ਹਾਂ ਕੀ ਬੀਤੀ ਉਥੇ ਹੁਣ ਤਕ ਪਤਾ ਨਾ ਚੱਲੇ ?

ਇਹ ਲੰਬੀ ਕਵਿਤਾ ਦਾ ਇਕ ਹਿੱਸਾ ਹੈ ਜੋ 'ਕੌਮੀ ਲਹਿਰਾਂ' ਨਾਮੀ ਕਿਤਾਬ ਵਿਚ ਛਪੀ ਹੋਈ ਹੈ । ਇਸ ਪੁਸਤਕ ਵਿਚ ੧੮੫੭ ਤੋਂ ੧੯੪੭ ਤਕ ਦਾ ਕਵਿਤਾਵਾਂ ਵਿਚ ਸੰਖੇਪ ਇਤਹਾਸ ਹੈ । ਇਤਿਹਾਸ ਦੀ ਪੂਰੀ ਜਾਣਕਾਰੀ ਨਾ ਹੋਣ ਕਰਕੇ ਇਤਿਹਾਸਕਾਰ ਕੁਝ ਗਲਤੀਆਂ ਕਰ ਗਿਆ । ਨਾਮਧਾਰੀ ਸਿਖ ਆਜ਼ਾਦੀ (ਕੂਕਾ ਲਹਿਰ) ਲਹਿਰ ਸਭ ਤੋਂ ਪਹਿਲੀ ਜੰਗੇ ਆਜ਼ਾਦੀ ਦੀ ਸੰਗਠਿਤ ਲਹਿਰ ਸੀ। ਜਿਵੇਂ ਕਿ ਕਵੀ ਨੇ ਦਸਿਆ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਜ਼ਾਦੀ ਦਾ ਸੰਦੇਸ਼ ਖੁਦ ਹੀ ਦਿਤਾ, 'ਐਪਰ ਨਹੀਂ ਕਿਸੇ ਤੋਂ ਸੁਣਿਆ ਖੁਦ ਹੀ ਫੁਰਨਾ ਆਇਆ ।' ਅਤੇ ਇਸ ਨੂੰ ਧੁਰ ਭਾਰਤੀਆਂ ਦੇ ਦਿਲਾਂ ਵਿਚ ਵਸਾ ਦਿਤਾ । । ਅਗੇ ਚਲ ਕੇ ਕਵੀ ਤੋਪਾਂ ਨਾਲ ਉਡਾਏ ਸਿਖਾਂ ਦੀ ਗਿਣਤੀ ਵਿਚ ਭੁਲੇਖਾ ਖਾ ਜਾਂਦਾ ਹੈ ਅਸਲ ਵਿਚ ੧੭ ਜਨਵਰੀ ੧੮੭੨ ਈਸਵੀ ਨੂੰ ੪੯ (ਕੂਕੇ) ਸਿਖ ਤੋਪਾਂ ਨਾਲ ਉਡਾਏ ਗਏ ਸਨ ਇਕ ਨੂੰ ਤਲਵਾਰ ਨਾਲ ਸ਼ਹੀਦ ਕੀਤਾ ਗਿਆ ਸੀ ਦੂਸਰੇ ਦਿਨ (੧੮ ਜਨਵਰੀ) ੧੬ ਨਾਮਧਾਰੀ ਸਿਖ ਫਿਰ ਤੋਪਾਂ ਅਗੇ ਖੜੇ ਕਰਕੇ ਉਡਾਏ ਗਏ ਸਨ ਅਲੱਗ ਅਲੱਗ ਥਾਵਾਂ ਤੇ ਫਾਂਸੀਆਂ ਦੇ ਕੇ ਸਿਖਾਂ ਨੂੰ ਸ਼ਹੀਦ ਕੀਤਾ ਗਿਆ ਸੀ । ਇਹ ਦਮਨ ਚੱਕਰ ਸਿਰਫ ਪੰਜਾਬੀਆਂ ਨੂੰ ਸਖਤੀ ਨਾਲ ਦਬਾਉਣ ਲਈ ਕੀਤਾ ਗਿਆ ਸੀ, ਜੋ ਕਿ ਦੱਬ ਨਹੀਂ ਸਕਿਆ । ਸਭ ਤੋਂ ਬਾਅਦ ਗੁਲਾਮ ਹੋਏ ਪੰਜਾਬ ਨੂੰ ਸਭ ਤੋਂ ਪਹਿਲਾਂ ਆਜ਼ਾਦੀ ਮਿਲੀ । ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਸ਼ਾਂਤਮਈ, ਅਹਿੰਸਾਵਾਦੀ, ਸਤਿਆਗ੍ਰਹਿ, ਬਾਈਕਾਟ ਅਸਹਿਯੋਗ ਅੰਦੋਲਨ ਆਦਿ ਜਹੇ ਹਥਿਆਰਾਂ ਨਾਲ ਬਸਤੀਵਾਦ ਵਿਰੁਧ ਐਸਾ ਯੁਧ ਆਰੰਭ ਕੀਤਾ ਜਿਸ ਨਾਲ ਅੰਗਰੇਜ਼ ਸਾਮਰਾਜ ਦੀਆਂ ਜੜ੍ਹਾਂ ਖੋਖਲੀਆਂ ਕਰਕੇ ਸਦੀ ਤੋਂ ਘਟ ਸਮੇਂ ਅੰਦਰ ਬਸਤੀਵਾਦ ਸਰਮਾਏਦਾਰੀ ਦਾ ਖਾਤਮਾ ਕਰ ਦਿਤਾ । ਅਜ ਆਰਥਕ ਅਜਾਰੇਦਾਰੀ ਪੂੰਜੀਵਾਦ ਦੀ ਸਰਮਾਏਦਾਰੀ ਨੂੰ ਢਾਹੁਣ ਲਈ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਿਤੇ ਹਥਿਆਰ ਵਰਤਣ ਦੀ ਜ਼ਰੂਰਤ ਹੈ । ਜਿਵੇਂ ਕਿ ਅੰਗਰੇਜ਼ੀ ਸਾਮਰਾਜ ਵਿਰੁਧ ਇਹ ਹਥਿਆਰ ਗਾਂਧੀ ਜੀ ਨੇ, ਨੈਲਸਨ ਮੰਡੇਲਾ ਨੇ, ਯਾਸਰ ਅਰਾਫਾਤ ਆਦਿ ਲੀਡਰਾਂ ਨੇ ਵਰਤ ਤੇ ਸਾਬਤ ਕਰ ਦਿਤਾ ਹੈ ਕਿ 'ਆਜ਼ਾਦੀ ਦੇ ਪੁਤਲੇ ਸਤਿਗੁਰੂ ਰਾਮ ਸਿੰਘ ਸਨ ਨੇਤਾ । ਸ਼ਾਂਤ ਸਰੂਪ ਅਹਿੰਸਾਵਾਦੀ, ਰਾਜ ਨਿੱਤਗ ਤਤਵੇਤਾ ।' ਇਸੇ ਤਰ੍ਹਾਂ ਹੀ ਅਜ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਸੰਸਾਰ ਸ਼ਾਂਤੀ ਲਈ ਅਤੇ ਆਮ ਲੋਕਾਂ ਦੀ ਲੁਟ ਖਸੁਟ ਵਿਰੁਧ ਸੰਸਾਰ ਪੱਧਰ ਤੇ ਵਿਸ਼ਵ ਸਾਂਤੀ ਸੰਸਥਾਵਾਂ ਅਤੇ ਵਿਸ਼ਵ ਧਰਮ ਕਾਂਗਰਸ ਆਦਿ ਵਿਚ ਸਰਗਰਮ ਹਿੱਸਾ ਲੈ ਕੇ ਸੰਸਾਰੀ ਜੀਵਾਂ ਲਈ ਮਾਰਗ ਦਰਸ਼ਨ ਕਰ ਰਹੇ ਹਨ—

ਟਿਪਣੀਕਾਰ **ਸ. ਸ. ਜੀਤ ਲੰਡਨ**

# ਸੁਹਾਗ ਚਿੰਨ੍ਹ

—ਜਸਵੰਤ ਸਿੰਘ ਵਿਰਦੀ

ਨੈਅਰ ਦੀ ਧੀ ਦਾ ਵਿਆਹ ਸੀ, ਪਰ ਵਿਆਹ ਦੇ ਸ਼ੁਭ ਅਵਸਰ ਲਈ ਨਾਰੀਅਲ ਕਿਤਿਓਂ ਨਹੀਂ ਸੀ ਲੱਭ ਰਿਹਾ। ਵਰਖਾ ਤੇ ਤੂਫਾਨ ਨਾਲ ਨਾਰੀਅਲ ਦੇ ਬਾਗ ਵੀਰਾਨ ਹੋ ਗਏ ਸਨ। ਨੈਅਰ ਦੀ ਪਤਨੀ ਹੰਝੂ ਭਿੱਜੀਆਂ ਅੱਖਾਂ ਨਾਲ ਪਤੀ ਨੂੰ ਕਹਿ ਰਹੀ ਸੀ, "ਨਾਰੀਅਲ ਦਾ ਦਾਨ ਕੀਤੇ ਬਗੈਰ ਧੀ ਦਾ ਵਿਆਹ-ਕਾਰਜ ਕਿਵੇਂ ਸੰਪੂਰਣ ਹੋਵੇਗਾ।"

'ਹਾਂ, ਨਾਰੀਅਲ ਤਾਂ ਜ਼ਰੂਰੀ ਹੈ!' ਨੈਅਰ ਨੇ ਕਿਹਾ, ਤੇ ਪਤਨੀ ਦੇ ਬੇਚੈਨ ਚਿਹਰੇ ਵਲੋਂ ਮੂੰਹ ਘੁਮਾ ਲਿਆ।

'ਕੁਝ ਸੋਚੋ।' ਪਤਨੀ ਨੇ ਫੇਰ ਕਿਹਾ, ਅਤੇ ਉਹ ਹੋਰ ਵੀ ਪ੍ਰੇਸ਼ਾਨ ਹੋ ਗਈ।

ਨੈਅਰ ਨੇ ਬਹੁਤ ਸੋਚਿਆ। ਬਾਜ਼ਾਰ ਵਿਚ ਕਿਤੇ ਵੀ ਨਾਰੀਅਲ ਨਹੀਂ ਸੀ।

ਬਹੁਤ ਸੋਚ ਸੋਚਕੇ ਨੈਅਰ ਨੇ ਆਪਣੀ ਪਤਨੀ ਨੂੰ ਕਿਹਾ, 'ਮੈਂ ਰਾਤ ਵੇਲੇ ਜ਼ਿੰਮੀਦਾਰ ਦੇ ਬਾਗ 'ਚ ਜਾਵਾਂਗਾ, ਸ਼ਾਇਦ ਉਥੇ ਕਿਸੇ ਬਿਰਛ ਨਾਲ ਕੋਈ ਨਾਰੀਅਲ ਫਲ ਮਿਲ ਜਾਵੇ।'

ਪਤਨੀ ਨੇ ਘਬਰਾਕੇ ਕਿਹਾ, 'ਪਰ ਜੇ ਤੁਹਾਨੂੰ ਜ਼ਿੰਮੀ-ਦਾਰ ਨੇ ਫੜ ਲਿਆ?'

'ਮੈਂ ਮਾਫੀ ਮੰਗ ਲਵਾਂਗਾ।'

'ਪਰ ਰਾਤ ਵੇਲੇ ਤਾਂ ਬਿਰਛ ਸੁੱਤੇ ਪਏ ਹੁੰਦੇ ਨੇ, ਉਹ ਤੁਹਾਨੂੰ ਸਰਾਪ ਦੇ ਦੇਣਗੇ।'

'ਨਹੀਂ, ਮੈਂ ਪ੍ਰਭਾਤ ਤੋਂ ਕੁਝ ਚਿਰ ਪਹਿਲਾਂ ਜਾਵਾਂਗਾ।' ਨੈਅਰ ਨੇ ਪਤਨੀ ਨੂੰ ਕਿਹਾ, 'ਉਦੋਂ ਬਿਰਛ ਵੀ ਫਲ ਦਾਨ ਦੇਣ ਦੀ ਇੱਛਾ ਕਰ ਰਹੇ ਹੁੰਦੇ ਨੇ।'

ਪਤਨੀ ਨੇ ਪੁੱਛਿਆ, 'ਤੁਹਾਨੂੰ ਕਿਵੇਂ ਪਤਾ?'

ਨੈਅਰ ਨੇ ਮੁਸਕ੍ਰਾ ਕੇ ਜਵਾਬ ਦਿਤਾ, 'ਸਾਰੇ ਹੀ ਸਿਆਣੇ ਇਹ ਗੱਲ ਕਹਿੰਦੇ ਨੇ।'

ਆਪਣੀ ਬੇਟੀ ਦੇ ਵਿਆਹ ਤੋਂ ਦੋ ਦਿਨ ਪਹਿਲਾਂ ਤਕ ਨੈਅਰ ਨਾਰੀਅਲ ਫਲ ਦੀ ਭਾਲ ਕਰਦਾ ਰਿਹਾ। ਨਾਰੀਅਲ ਫਲ ਨਾ ਮਿਲਿਆ ਤਾਂ ਅਗਲੇ ਦਿਨ ਪ੍ਰਭਾਤ ਤੋਂ ਪਹਿਲਾਂ ਉਹ ਜ਼ਿੰਮੀਦਾਰ ਦੇ ਬਾਗ ਵਿਚ ਜਾ ਵੜਿਆ। ਉਹ ਸੋਚ ਰਿਹਾ ਸੀ, 'ਕੁਝ ਵੀ ਹੋਵੇ, ਨਾਰੀਅਲ ਤਾਂ ਜ਼ਰੂਰ ਚਾਹੀਦਾ ਹੈ। ਮੈਂ ਜ਼ਿੰਮੀਦਾਰ ਦੀ ਨਾਰਾਜ਼ਗੀ ਸਹਾਰ ਲਵਾਂਗਾ, ਪਰ ਨਾਰੀਅਲ ਤੋਂ ਬਗੈਰ ਨਹੀਂ ਘਰ ਮੁੜਾਂਗਾ।'

ਉਸ ਵੇਲੇ ਰਾਤ ਦਾ ਭਰਪੂਰ ਹਨ੍ਹੇਰਾ ਸੀ ਤੇ ਉਹਨੂੰ ਕੁਝ ਵੀ ਵਿਖਾਈ ਨਹੀਂ ਸੀ ਦੇ ਰਿਹਾ। ਉਹ ਕਿੰਨਾ ਹੀ ਚਿਰ ਨਾਰੀਅਲ ਦੇ ਬਿਰਛਾਂ ਵਲ ਤਕਦਾ ਰਿਹਾ ਪਰ ਕਿਸੇ ਨਾਲ ਵੀ ਉਹਨੂੰ ਨਾਰੀਅਲ ਫਲ ਨਜ਼ਰ ਨਾ ਆਇਆ। ਨਾਰੀਅਲ ਦੇ ਬਿਰਛ ਅੱਧ-ਅਸਮਾਨੇ ਪੁਜੇ ਹੋਏ ਸਨ। ਧਰਤੀ ਤੇ ਖਲੋਕੇ ਪਤਾ ਨਹੀਂ ਸੀ ਲਗਦਾ ਕਿ ਕਿਸੇ ਬਿਰਛ ਨਾਲ ਕੋਈ ਨਾਰੀਅਲ ਫਲ ਲੱਗਾ ਹੋਇਆ ਹੈ ਕਿ ਨਹੀਂ। ਨੈਅਰ ਬਹੁਤ ਬੇਚੈਨ ਹੋਇਆ—'ਕਿਹੇ ਬੇਦਰਦ ਦਿਨ ਆ ਗਏ ਨੇ।' ਉਹਨੂੰ ਵਾਰ ਵਾਰ ਖਿਆਲ ਆਈ ਜਾ ਰਿਹਾ ਸੀ—ਅਜਿਹੇ ਚੰਦਰੇ ਦਿਨ ਨਹੀਂ ਸਨ ਵੇਖੇ।'

ਪ੍ਰਭਾਤ ਵੇਲੇ ਠੰਡੀ ਹਵਾ ਚੱਲੀ ਤਾਂ ਨਾਰੀਅਲ ਦੇ ਰੁੱਖਾਂ ਦੇ ਪੱਤੇ ਝੂਮ ਉਠੇ। ਉਸ ਵੇਲੇ ਨੈਅਰ ਨੇ ਮਹਿਸੂਸ ਕੀਤਾ ਜਿਵੇਂ ਇਕ ਬਿਰਛ ਨਾਲ ਨਾਰੀਅਲ ਦਾ ਫਲ ਵੀ ਹਿਲਿਆ ਸੀ। ਉਹਨੇ ਰਸੇ ਨਾਲ ਭਰਪੂਰ ਨਾਰੀਅਲ ਫਲ ਦੀ ਮਹਿਕ ਵੀ ਮਹਿਸੂਸ ਕੀਤੀ।

ਨੈਅਰ ਅਨੁਮਾਨ ਨਾਲ ਹੀ ਇਕ ਬਿਰਛ ਉਪਰ ਚੜ੍ਹ ਗਿਆ। ਉਹਦੀ ਉਮਰ ਪੰਜਾਹ ਵਰ੍ਹਿਆਂ ਦੀ ਹੋ ਗਈ ਸੀ, ਪਰ ਨਾਰੀਅਲ ਫਲ ਪ੍ਰਾਪਤ ਕਰਨ ਦੀ ਇੱਛਾ ਨਾਲ ਉਹਦੇ ਅੰਦਰ ਬਹੁਤ ਤਾਕਤ ਪੈਦਾ ਹੋ ਗਈ ਲਗਦੀ ਸੀ।

ਨਾਰੀਅਲ ਰੁੱਖ ਉਪਰ ਚੜ੍ਹਿਆ ਜਾਂਦਾ ਨੈਅਰ ਬਿਲਕੁਲ ਉਸੇ ਥਾਂ ਤੇ ਪੁਜ ਗਿਆ, ਜਿਥੇ ਨਾਰੀਅਲ ਫਲ ਲੱਗਾ ਹੋਇਆ ਸੀ। ਨੈਅਰ ਨੇ ਉਸ ਨਾਰੀਅਲ ਫਲ ਨੂੰ ਤੋੜਨ ਲਈ ਹੱਥ ਵਧਾਇਆ ਤਾਂ ਉਹਨੇ ਮਹਿਸੂਸ ਕੀਤਾ ਜਿਵੇਂ ਉਸ ਨਾਰੀਅਲ ਫਲ ਦੀਆਂ ਦੋਵੇਂ ਅੱਖਾਂ ਜੱਗਣ ਤੇ ਬੁੱਝਣ ਲੱਗ ਪਈਆਂ ਹੋਣ। ਉਹਨਾਂ ਦਾ ਮੂੰਹ ਵੀ ਖੁਲ੍ਹਣ ਖੁਲ੍ਹਣ ਕਰ ਰਿਹਾ ਲਗਦਾ ਸੀ।

'ਨਾਰੀਅਲ ਨੂੰ ਤੋੜਣ ਲਗਿਆਂ ਇਸ ਤਰ੍ਹਾਂ ਹੁੰਦਾ ਹੀ ਹੈ।' ਨੈਅਰ ਨੂੰ ਖਿਆਲ ਆਇਆ। ਫੇਰ ਨੈਅਰ ਨੇ ਉਸ ਨਾਰੀਅਲ ਫਲ ਨੂੰ ਤੋੜਨ ਲਈ ਹੱਥ ਪਾ ਲਿਆ ਤਾਂ ਨਾਰੀਅਲ ਨੇ ਕਿਹਾ 'ਮੈਨੂੰ ਨਾ ਤੋੜ।'

ਨੈਅਰ ਨੇ ਪੁਛਿਆ—'ਕਿਉਂ?'

'ਮੈਂ ਹਾਲੇ ਪੂਰੀ ਤਰ੍ਹਾਂ ਪਕਿਆਂ ਨਹੀਂ।' ਨਾਰੀਅਲ

ਫਲ ਨੇ ਦਸਿਆ ਤਾਂ ਨੈਅਰ ਨੇ ਕਿਹਾ 'ਪਰ ਤੇਰੇ ਕੋਲੋਂ ਤਾਂ ਮਹਿਕ ਫੁਟ ਰਹੀ ਐ ।'

'ਤਦ ਵੀ ਮੈਨੂੰ ਨਾ ਤੋੜੋ । ਨਾਰੀਅਲ ਫਲ ਨੇ ਕਿਹਾ— 'ਮੈਂ ਆਪਣੀ ਮਾਤਾ ਕੋਲੋਂ ਵਿਛੜਣਾ ਨਹੀਂ ਚਾਹੁੰਦਾ' ਅਤੇ ਨੈਅਰ ਨੂੰ ਲਗਿਆ ਜਿਵੇਂ ਉਹ ਨਾਰੀਅਲ ਫਲ ਡੁੱਸਕਣ ਲਗ ਪਿਆ ਹੋਵੇ । ਨੈਅਰ ਨੇ ਉਹਨੂੰ ਛੱਡ ਦਿਤਾ ਤੇ ਕਿਹਾ—'ਪਰ ਤੂੰ ਤੇ ਤੂਫਾਨ ਨਾਲ ਟੁਟ ਕੇ ਡਿੱਗ ਪਵੇਂਗਾ ।'

ਮੈਂ ਹੁਣ ਤਕ ਨਾ ਟੁਟਣ ਲਈ ਜਤਨ ਕਰਦਾ ਰਿਹਾਂ ।'

'ਤੂੰ ਫਿਰ ਵੀ ਟੁਟ ਜਾਵੇਂਗਾ ।'

'ਕਿਉਂ ?'

'ਹੋਰ ਚਹੁੰ ਦਿਨਾਂ ਨੂੰ ਤੇਰੀ ਡਾਲੀ ਸੁੱਕ ਜਾਵੇਗੀ, ਤਦ ਤੂੰ ਆਪਣੇ ਆਪ ਨੂੰ ਟੁਟਣੋਂ ਨਹੀਂ ਰੋਕ ਸਕੇਂਗਾ ।'

ਨੈਅਰ ਦੀ ਇਹ ਗੱਲ ਸੁਣਕੇ ਨਾਰੀਅਲ ਫ਼ਲ ਘਬਰਾ ਗਿਆ । ਉਹਨੂੰ ਪਤਾ ਸੀ ਕਿ ਨੈਅਰ ਠੀਕ ਕਹਿ ਰਿਹਾ ਸੀ । ਪਰ ਫੇਰ ਵੀ ਉਹ ਕੁਝ ਦਿਨ ਹੋਰ ਆਪਣੀ ਜਨਮ ਦਾਤੀ ਦੀ ਹਿੱਕ ਨਾਲ ਲੱਗਾ ਰਹਿਣਾ ਚਾਹੁੰਦਾ ਸੀ । ਉਹਦੀ ਇਹ ਖਾਹਿਸ਼ ਬਹੁਤ ਪ੍ਰਬੱਲ ਸੀ, ਜਿਸਦੇ ਤਹਿਤ ਉਹ ਚਹਿਕਦਾ ਰਿਹਾ ਸੀ ।

ਕੁਝ ਚਿਰ ਚੁਪ ਰਹਿਕੇ ਨੈਅਰ ਨੇ ਫੇਰ ਕਿਹਾ 'ਮੈਂ ਕਿਹੜਾ ਤੈਨੂੰ ਬਾਜ਼ਾਰ ਵੇਚਣ ਲਈ ਤੋੜ ਰਿਹਾ ਸਾਂ ।'

ਨਾਰੀਅਲ ਫਲ ਨੇ ਉਤਸੁਕਤਾ ਨਾਲ ਪੁਛਿਆ –'ਹੋਰ ਤੁਸੀਂ ਮੇਰਾ ਕੀ ਕਰੋਗੇ ?'

ਨੈਅਰ ਨੇ ਦਸਿਆ—'ਕਲ ਨੂੰ ਮੇਰੀ ਧੀ ਦੀ ਸ਼ਾਦੀ ਹੈ...ਤੇ ਤੇਰੇ ਸ਼ਗਨ ਤੋਂ ਬਗੈਰ ਮੇਰੀ ਧੀ ਦੀ ਸ਼ਾਦੀ ਸੰਪੂਰਣ ਨਹੀਂ ਹੋਣੀ ।'

'ਤਾਂ ਇਹ ਗੱਲ ਐ ।' ਨਾਰੀਅਲ ਫਲ ਨੇ ਸੋਚਿਆ—

'ਮੈਨੂੰ ਇਹਦੀ ਮਦਦ ਕਰਨੀ ਚਾਹੀਦੀ ਐ ।'

ਇਹ ਗੱਲ ਸੋਚ ਕੇ ਨਾਰੀਅਲ ਫਲ ਨੇ ਨੈਅਰ ਨੂੰ ਕਿਹਾ—

'ਫੇਰ ਤੁਸੀਂ ਦੇਰ ਨਾ ਕਰੋ, ਤੇ ਮੈਨੂੰ ਤੋੜ ਲਵੋ । ਤੁਹਾਡੀ ਲੋੜ ਬਹੁਤ ਵੱਡੀ ਐ ।' ਪਰ ਹੁਣ ਤਕ ਨੈਅਰ ਨੇ ਉਹਨੂੰ ਨਾ ਤੋੜਣ ਦਾ ਨਿਸਚਾ ਕਰ ਲਿਆ ਸੀ । ਉਹਨੇ ਨਾਰੀਅਲ ਫਲ ਨੂੰ ਕਿਹਾ—'ਤੂੰ ਇਥੇ ਹੀ ਮੌਜਾਂ ਮਾਣ ।'

'ਪਰ ਮੈਂ ਜੁ ਕਹਿਨਾਂ, ਤੁਸੀਂ ਮੈਨੂੰ ਤੋੜ ਲਵੋ ।'

'ਨਹੀਂ ਮੈਂ ਨਾ ਤੋੜ ਸਕਾਂਗਾ ।' ਨੈਅਰ ਨੇ ਦਿਲ ਦੀ ਧੜਕਣ ਨੂੰ ਠੀਕ ਕਰਦਿਆਂ ਹੋਇਆਂ ਕਿਹਾ ਕਿ ਨਾਰੀਅਲ ਫਲ ਨੇ ਪੁਛਿਆ—ਕਿਉਂ ?'

'ਮੈਂ ਤੇਰਾ ਦਿਲ ਨਹੀਂ ਦੁਖਾਣਾ ਚਾਹੁੰਦਾ ।' ਨੈਅਰ ਨੇ ਹੰਝੂ ਭਿੱਜੀਆਂ ਅੱਖਾਂ ਨਾਲ ਕਿਹਾ—ਮੇਰੀ ਧੀ ਦਾ ਵਿਆਹ ਕਾਰਜ ਤਾਂ ਕਿਸੇ ਨਾ ਕਿਸੇ ਤਰ੍ਹਾਂ ਹੋ ਹੀ ਜਾਵੇਗਾ ।'

ਨਾਰੀਅਲ ਨੇ ਕਿਹਾ—'ਪਰ ਮੈਂ ਤਾਂ ਤੁਹਾਡੀ ਧੀ ਦੇ ਸਮਰਪਣ ਦਾ ਪ੍ਰਤੀਕ ਹਾਂ । ਜਦੋਂ ਤਕ ਤੁਸੀਂ ਮੈਨੂੰ ਆਪਣੇ ਜੁਆਈ ਦੀ ਝੋਲੀ ਵਿਚ ਨਹੀਂ ਪਾਵੋਗੇ, ਤੁਹਾਡੀ ਧੀ ਤੁਹਾਡੇ ਘਰੋਂ ਕਿਵੇਂ ਵਿਦਾ ਹੋਵੇਗੀ ?'

'ਨਾਰੀਅਲ ਦੀ ਗੱਲ ਠੀਕ ਐ ।' ਨੈਅਰ ਨੇ ਸੋਚਿਆ । ਫੇਰ ਨੈਅਰ ਨੇ ਗੰਭੀਰਤਾ ਨਾਲ ਨਾਰੀਅਲ ਨੂੰ ਕਿਹਾ—'ਮੈਂ ਕਿਸੇ ਹੋਰ ਥਾਂ ਤੋਂ ਨਾਰੀਅਲ ਫ਼ਲ ਲੱਭ ਲਵਾਂਗਾ ।'

ਨਾਰੀਅਲ ਫਲ ਨੇ ਉਤਾਵਲੇਪਨ ਨਾਲ ਬੇਨਤੀ ਕਰਦਿਆਂ ਕਿਹਾ—'ਪਰ ਮੈਂ ਜੁ ਤੁਹਾਡੀ ਸੇਵਾ 'ਚ ਹਾਜ਼ਰ ਹਾਂ ।

ਨਹੀਂ, ਮੈਂ ਤੇਰਾ ਮਨ ਨਹੀਂ ਦੁਖੀ ਕਰਨਾ ਚਾਹੁੰਦਾ ।'

'ਪਰ ਮੈਂ ਤਾਂ ਆਪਣੇ ਆਪ ਹੀ ਤੁਹਾਨੂੰ ਕਹਿ ਰਿਹਾ ਹਾਂ ।'

ਨੈਅਰ ਨੇ ਉਹਨੂੰ ਚੇਤਾ ਕਰਵਾਇਆ 'ਨਹੀਂ ਤੂੰ ਪਹਿਲਾਂ ਇਨਕਾਰ ਕਰ ਦਿਤਾ ਸੀ ।'

ਨਾਰੀਅਲ ਫਲ ਨੇ ਦਲੀਲ ਦਿਤੀ—'ਉਦੋਂ ਮੈਨੂੰ ਤੁਹਾਡੇ ਮੰਤਵ ਦਾ ਪਤਾ ਨਹੀਂ ਸੀ ।'

'ਤਦ ਵੀ ਹੁਣ ਤੈਨੂੰ ਮੈਂ ਨਾ ਤੋੜ ਸਕਾਂਗਾ ।' ਕਹਿਕੇ ਨੈਅਰ ਕਾਹਲੀ ਕਾਹਲੀ ਨਾਲ ਨਾਰੀਅਲ ਦੇ ਰੁਖ ਉਪਰੋਂ ਥੱਲੇ ਉਤਰ ਆਇਆਂ । ਉਹ ਸੋਚ ਰਿਹਾ ਸੀ—ਮੈਂ ਇਸ ਮਾਸੂਮ ਦਾ ਦਿਲ ਕਿਉਂ ਤੋੜਾਂ ?'

ਉਹਨੂੰ ਆਪਣੇ ਪਿਤਾ ਦੀ ਇਹ ਗੱਲ ਕਦੀ ਨਹੀਂ ਸੀ ਭੁਲਦੀ—'ਨਾਰੀਅਲ ਫ਼ਲ ਕੋਲ ਵੀ ਦੋ ਅੱਖਾਂ ਅਤੇ ਇਕ ਮੂੰਹ ਹੁੰਦਾ ਹੈ । ਉਹ ਵੀ ਇਨਸਾਨਾਂ ਵਾਂਗ ਹੀ ਭਾਵਨਾਵਾਂ ਰਖਦਾ ਹੈ, ਸੋਚਦਾ ਤੇ ਸਮਝਦਾ ਹੈ ।'

'ਇਹ ਇਥੇ ਹੀ ਸੁੱਖੀ ਰਹੇ ।' ਨੈਅਰ ਨੇ ਮਨ ਹੀ ਮਨ 'ਚ ਕਿਹਾ ।

ਪਰ ਨੈਅਰ ਨੇ ਵੇਖਿਆ ਕਿ ਜਦੋਂ ਉਹ ਨਾਰੀਅਲ ਰੁੱਖ ਉਪਰੋਂ ਥੱਲੇ ਉਤਰਿਆਂ ਤਾਂ ਕਾਹਲੀ ਨਾਲ ਉਹੋ ਹੀ ਨਾਰੀਅਲ ਫਲ ਆਪਣੀ ਡਾਲੀ ਨਾਲੋਂ ਟੁੱਟਕੇ ਉਹਦੇ ਕਦਮਾਂ ਵਿਚ ਆ ਡਿੱਗਾ ਸੀ ।

'ਇਹ ਕੀ ਹੋਇਐ ?' ਨੈਅਰ ਨੇ ਹੈਰਾਨੀ ਨਾਲ ਸੋਚਿਆ—'ਮੈਂ ਤਾਂ ਇਹਨੂੰ ਨਹੀਂ ਸੀ ਤੋੜਿਆ ।'

ਉਸੇ ਵੇਲੇ ਹੀ ਨਾਰੀਅਲ ਫਲ ਨੇ ਉਹਨੂੰ ਕਿਹਾ—'ਹੁਣ ਤੁਸੀਂ ਮੈਨੂੰ ਜ਼ਰੂਰ ਲੈ ਚੱਲੋ ।'

'ਕਿਉਂ ?' ਨੈਅਰ ਨੇ ਹੈਰਾਨੀ ਨਾਲ ਪੁਛਿਆ ਤਾਂ ਨਾਰੀਅਲ ਫਲ ਨੇ ਜਵਾਬ 'ਚ ਕਿਹਾ—'ਮੈਂ ਆਪਣੇ ਆਪ ਹੀ ਤੁਹਾਡੇ ਕੋਲ ਆਇਆ ਹਾਂ ।'

ਨੈਅਰ ਦੇ ਹੋਰ ਕੁਝ ਕਹਿਣ ਤੋਂ ਪਹਿਲਾਂ ਹੀ ਨਾਰੀਅਲ ਫਲ ਨੇ ਫੇਰ ਕਿਹਾ—'ਮੈਂ ਆਪਣੇ ਜੀਵਨ ਨੂੰ ਸਫਲ ਕਰਨਾ ਚਾਹੁੰਦਾ ਹਾਂ ।'

ਨੈਅਰ ਨੇ ਬਿਨਾਂ ਸੋਚਿਆਂ ਹੀ ਕਾਹਲੀ ਨਾਲ ਪੁਛਿਆ—ਉਹ ਕਿਉਂ ?'

ਨਾਰੀਅਲ ਫਲ ਨੇ ਅੰਤਾਂ ਦੀ ਸੰਵੇਦਨਾ ਨਾਲ ਜਵਾਬ ਦਿਤਾ—'ਮੈਂ ਤੁਹਾਡੀ ਧੀ ਦੇ ਸੁਹਾਗ ਦਾ ਪ੍ਰਤੀਕ ਬਣ ਕੇ ਉਹਦੇ ਨਾਲ ਜਾਵਾਂਗਾ ।'

'ਪਰ ਤੱਕੇ ਨਾ ।'

'ਨਹੀਂ, ਤੁਸੀਂ ਹੋਰ ਕੋਈ ਗੱਲ ਨਾ ਕਰੋ ।'

ਨੈਅਰ ਨੇ ਨਾਰੀਅਲ ਫਲ ਨੂੰ ਚੁਕ ਕੇ ਆਪਣੀ ਹਿੱਕ ਨਾਲ ਲਾ ਲਿਆ ਉਹਦੀਆਂ ਅੱਖਾਂ ਹੰਝੂਆਂ ਨਾਲ ਭਰ ਗਈਆਂ ਸਨ । ਉਹ ਨਾਰੀਅਲ ਫਲ ਨੂੰ ਏਨਾ ਵੀ ਨਾ ਕਹਿ ਸਕਿਆ—'ਸ਼ੁਕਰੀਆ ।'

੯੬-ਗੋਲਡਨ ਐਵਿਨੀਉ
ਜਲੰਧਰ—੧੪੪੦੨੨

# ਮੇਰੀ ਸ਼ਾਂਤੀ ਨਿਕੇਤਨ ਯਾਤਰਾ

—ਅਮਰ ਭਾਰਤੀ

## ਸ਼ਾਂਤੀ ਨਿਕੇਤਨ ਤੋਂ ਪਹਿਲਾਂ

ਸਕੂਲ ਵਿਚ ਉਦੋਂ ਉਰਦੂ ਰਾਹੀਂ ਹੀ ਪੜ੍ਹਾਈ ਹੁੰਦੀ ਸੀ ਤੇ ਮੈਂ ਤਿੰਨ ਜਮਾਤਾਂ ਪਾਸ ਕਰਕੇ ਕੁਝ ਸਾਲ ਹੋਰ ਕਈ ਪੇਸ਼ਿਆਂ ਵਿਚੋਂ ਗੁਜ਼ਰ ਰਿਹਾ ਸਾਂ। ਏਸੇ ਦੌਰਾਨ ਮੈਂ ਭੜੋਲੀ ਦੀ ਸਵਾਹ ਵਿਚ ਗੁਰਮੁਖੀ ਦਾ ਊੜਾ ਐੜਾ ਅਤੇ ਦੇਵ ਨਾਗਰੀ ਦਾ ਕ-ਖ-ਗ ਲਿਖਣਾ ਸਿਖ ਕੇ ਹੌਲੀ ਹੌਲੀ ਦੋਹਾਂ ਲਿੱਪੀਆਂ ਦੇ ਸਾਹਿਤ ਦਾ ਪਾਠਕ ਬਣ ਚੁਕਾ ਸਾਂ। ਹਿੰਦੀ ਅਨੁਵਾਦ ਰਾਹੀਂ ਬੰਗਲਾ ਭਾਸ਼ਾ ਦੀਆਂ ਪੁਸਤਕਾਂ ਪੜ੍ਹਣ ਦਾ ਮੈਨੂੰ ਕੁਝ ਵਧੇਰੇ ਹੀ ਸਵਾਦ ਆਉਂਦਾ ਸੀ। ਏਸੇ ਕਰਕੇ ਦਿੱਲੀ ਦੇ ਸਰੋਜਨੀ ਨਗਰ ਵਿਚ ਰਹਿੰਦਿਆਂ ਉਹਨੀਂ ਦਿਨੀਂ ਮੇਰਾ ਵਾਹ ਕਈ ਬੰਗਾਲੀ ਪਰਵਾਰਾਂ ਨਾਲ ਪੈ ਰਿਹਾ ਸੀ। ਮੈਂ ਦੁਸਹਿਰੇ ਦੇ ਦਿਨਾਂ ਵਿਚ—ਜਦੋਂ ਬੰਗਾਲੀ ਲੋਕ ਦੁਰਗਾ ਪੂਜਾ ਬੜੀ ਧੂਮ ਧਾਮ ਨਾਲ ਕਰਦੇ ਤੇ ਨਾਟਕ ਖੇਡਦੇ ਨੇ—ਉਹ ਨਾਟਕ ਵੇਖਣ ਵੀ ਪਹੁੰਚ ਜਾਂਦਾ—ਪਰ ਕੁਝ ਖਾਸ ਸਮਝ ਨਾ ਪੈਂਦੀ ਤਾਂ ਵੀ ਜਾਂਦਾ ਜ਼ਰੂਰ।

ਏਸੇ ਤਰ੍ਹਾਂ ਇਕ ਰਾਤ ਬੰਗਲਾ ਭਾਸ਼ਾ ਦਾ ਕੋਈ ਨਾਟਕ ਵੇਖ ਰਿਹਾ ਸਾਂ। ਅੱਧ ਵਿਚ ਥੋੜ੍ਹੇ ਚਿਰ ਦਾ ਵਿਸ਼ਰਾਮ ਹੋਇਆ ਤਾਂ ਮੈਂ ਆਪਣੇ ਨਾਲ ਬੈਠੇ ਇਕ ਬੰਗਾਲੀ ਸਜਣ ਨੂੰ ਕਿਹਾ—'ਹੁਣ ਤਕ ਨਾਟਕ ਵਿਚ ਜਿੰਨੀ ਕੁ ਕਹਾਣੀ ਦਰਸਾਈ ਗਈ ਹੈ ਕਿਰਪਾ ਕਰਕੇ ਉਹ ਮੈਨੂੰ ਸੰਖੇਪ ਵਿਚ ਦੱਸ ਦਿਓ-ਤਾਂ ਕਿ ਬਾਕੀ ਦੀ ਅੱਧੀ ਕਹਾਣੀ ਮੈਨੂੰ ਸੌਖਿਆਂ ਸਮਝ ਆ ਜਾਵੇ।'

ਉਸ ਭੱਦਰ ਪੁਰਸ਼ ਨੇ ਕੁਝ ਤਲਖੀ ਜਿਹੀ ਨਾਲ ਹੀ ਕਿਹਾ 'ਜੇਦੀ ਬਾਂਗਲਾ ਭਾਸ਼ਾ ਆਤਾ ਨੇਹੀਂ ਤੋਂ ਈਹਾਂ ਆਇਆ ਕਿਉਂ ?'

ਮੇਰੇ ਮਨ ਵਿਚ ਉਸਦੀ ਗੱਲ ਚੁਭ ਗਈ ਤੇ ਤੁਰੰਤ ਹੀ ਜਿਵੇਂ ਫੈਸਲਾ ਹੋ ਗਿਆ ਹੋਵੇ, ਉਸਨੂੰ ਆਖਿਆ 'ਹੁਣ ਓਦੋਂ ਹੀ ਨਾਟਕ ਵੇਖਣ ਆਵਾਂਗਾ-ਜਦੋਂ ਬੰਗਲਾ ਭਾਸ਼ਾ ਸਿਖ ਲਵਾਂਗਾ।

ਇਕ ਅਜਿਹੇ ਬੰਗਾਲੀ ਨੂੰ ਜਾਣਦਾ ਸਾਂ ਜੋ ਬੱਚਿਆਂ ਨੂੰ ਟਿਊਸ਼ਨ ਪੜ੍ਹਾਉਂਦਾ ਸੀ। ਉਸੇ ਨੂੰ ਹੀ ਜਾ ਫੜਿਆ ਤੇ ਮੈਨੂੰ ਵੀ ਬੰਗਲਾ ਪੜ੍ਹਾਉਣ ਲਈ ਆਖਿਆ। ਪੰਜ ਮਹੀਨੇ ਦੇ ਹਿਸਾਬ ਲੈਂਦਿਆਂ ਉਸਨੇ ਰੋਜ਼ ਤੜਕੇ ਚਾਰ ਵਜੇ ਮੇਰਾ ਕੁੰਡਾ ਆ ਖੜਕਾਉਣਾ ਤੇ ਇਕ ਘੰਟਾ ਬੰਗਲਾ ਭਾਸ਼ਾ ਦਾ ਪਾਠ ਪੜ੍ਹਾ ਜਾਣਾ।

ਕਈ ਬੰਗਾਲੀਆਂ ਨੇ ਆਖਣਾ—'ਸ਼ੌਰਦਾਰ ਜੀ, ਬਾਂਗਲਾ ਭਾਸ਼ਾ ਬੋਹੁਤ ਕੋਠਿਨ ਹੈ—ਤੁਮਕੋ ਨੇਹੀਂ ਆਏਗਾ।' ਮੈਂ ਆਖਣਾ—'ਛੇ ਮਹੀਨਿਆਂ ਬਾਅਦ ਵੇਖਣਾ।'

ਪੰਜਾਬੀਆਂ ਨੇ ਆਖਣਾ—'ਤੁਸੀਂ ਕਿਉਂ ਇਸ ਕਾਲੇ ਇਲਮ ਦੇ ਪਿੱਛੇ ਪਏ ਓ ? ਕੀ ਫ਼ਾਇਦਾ ਹੈ ਇਹਦਾ ? ਇਹ ਨਹੀਂ ਆਉਣੀ ਤੁਹਾਨੂੰ। ਇਹਦੇ ਨਾਲੋਂ ਅੰਗਰੇਜ਼ੀ ਪੜ੍ਹ ਲਓ-ਕਿਸੇ ਕੰਮ ਆਏਗੀ।' ਮੈਂ ਆਖਦਾ, ਥੋੜ੍ਹੇ ਦਿਨ ਠਹਿਰ ਜਾਓ।'

ਚਾਰ ਮਹੀਨਿਆਂ ਬਾਅਦ ਮੇਰੇ ਮਾਸਟਰ ਜੀ ਲਈ ਪੜ੍ਹਾਉਣਾ ਮੁਸ਼ਕਲ ਹੋ ਗਿਆ। ਉਹਨਾਂ ਨੂੰ ਏਨੀ ਹਿੰਦੀ ਨਹੀਂ ਸੀ ਆਉਂਦੀ ਕਿ ਬੰਗਲਾ ਦੀ ਦੂਜੀ ਪੁਸਤਕ ਦੇ ਪਾਠ ਦਾ ਮਤਲਬ ਸਮਝਾ ਸਕਣ। ਸੋ ਉਹ ਤਾਂ ਛੱਡ ਗਏ। ਮੈਂ ਨਵਾਂ ਵਸੀਲਾ ਲੱਭ ਲਿਆ। ਕਮਿਊਨਿਸਟ ਪਾਰਟੀ ਦੇ ਪਰੋਗਰਾਮਾਂ ਨਾਲ ਜੁੜਕੇ ਚਲਦਾ ਸਾਂ ਤੇ ਸਿਆਸਤ ਦੀ ਖ਼ਬਰ ਵੀ ਖੂਬ ਰੱਖਦਾ ਸਾਂ। ਸੋ ਮੈਂ ਕਮਿਊਨਿਸਟ ਪਾਰਟੀ ਦਾ ਰੋਜ਼ਾਨਾ ਬੰਗਲਾ ਅਖ਼ਬਾਰ 'ਸਵਾਧੀਨਤਾ' ਲੈਣਾ ਸ਼ੁਰੂ ਕਰ ਦਿਤਾ। ਬੰਗਲਾ ਅੱਖਰਾਂ ਤੇ ਜੋੜਾਂ ਤੋਂ ਤਾਂ ਵਾਕਿਫ ਹੋ ਹੀ ਚੁਕਾ ਸਾਂ—ਇਸ ਲਈ ਖਬਰਾਂ ਪੜ੍ਹਣੀਆਂ ਔਖੀਆਂ ਨਹੀਂ ਸਨ ਲਗਦੀਆਂ। ਖਬਰਾਂ ਸਿਆਸੀ ਹੋਣ ਕਰਕੇ ਮੈਨੂੰ ਬਿਨਾਂ ਬਹੁਤੀ ਮੁਸ਼ੱਕਤ ਕੀਤੀਆਂ ਹੀ ਸਮਝ ਆ ਜਾਂਦੀਆਂ।

ਹਫ਼ਤੇ ਵਿਚ ਇਕ ਵਾਰੀ ਲਾਗਲੇ ਸਿਨੇਮਾ ਹਾਲ ਵਿਚ ਬੰਗਲਾ ਫਿਲਮ ਵਿਖਾਈ ਜਾਂਦੀ ਸੀ। ਇਕ ਦਿਨ ਉਥੇ ਵੀ ਜਾ ਪਹੁੰਚਾ। ਹਾਲ ਵਿਚ ਮੈਨੂੰ ਬੈਠਿਆਂ ਵੇਖ ਕੇ ਘੁਸਰ ਮੁਸਰ ਸ਼ੁਰੂ ਹੋ ਗਈ। ਇਕੋ ਆਵਾਜ਼ ਹਰ ਪਾਸਿਓਂ ਸੁਣੀਨ ਲੱਗੀ—'ਓਈ ਸ਼ੌਰਦਾਰ ਜੀ!' ਫਿਰ ਮੇਰੇ ਕੋਲ ਦੋ ਚਾਰ ਜਣੇ ਆਏ। ਪੁਛਿਓ ਨੇ, ਸ਼ੌਰਦਾਰ ਜੀ! ਆਪ ਬਾਂਗਲਾ ਬੁਝਤਾ ਹਾਏ ?' ਮੈਂ ਮੁਸਕਰਾ ਕੇ ਕਿਹਾ—'ਆਗਿਯੇ ਹੈਂ। ਐਕਟੂ ਐਕਟੂ ਬੁਝੀ।' (ਜੀ ਹਾਂ ਥੋੜ੍ਹੀ ਥੋੜ੍ਹੀ ਸਮਝਦਾ ਹਾਂ) ਫਿਰ ਤਾਂ ਕਈ ਹੋਰ ਵੀ ਆਏ—ਤੇ ਇੰਜ ਹਰ ਹਫ਼ਤੇ ਇਕ ਪਾਸੇ ਸਿਨੇਮਾ ਹਾਲ ਦੀ ਬਦੌਲਤ ਮੇਰੀ ਮਦਦ ਕਰਨ ਵਾਲੇ ਬੰਗਾਲੀ ਮਿੱਤਰਾਂ ਦੀ ਗਿਣਤੀ ਵਧਦੀ ਗਈ—ਦੂਜੇ ਪਾਸੇ ਮੇਰੀਆਂ ਅੱਖਾਂ ਵਿਚੋਂ ਦੀ ਲੰਘਣ ਵਾਲੀਆਂ ਬੰਗਲਾ ਪੁਸਤਕਾਂ ਦੀ ਗਿਣਤੀ ਵਧਦੀ ਰਹੀ।

ਹੋਰ ਕੁਝ ਮਹੀਨਿਆਂ ਬਾਅਦ ਬੰਗਲਾ ਕਹਾਣੀਆਂ ਦੇ ਆਪਣੇ ਵਲੋਂ ਕੀਤੇ ਪੰਜਾਬੀ ਅਨੁਵਾਦ ਰਾਹੀਂ ਆਪਣੇ ਪੁਰਾਣੇ ਬੰਗਾਲੀ ਤੇ ਪੰਜਾਬੀ ਮਿੱਤਰਾਂ ਨੂੰ ਅਵਾਕ ਕਰਨ ਵਿਚ ਸਫ਼ਲ ਹੋ ਗਿਆ ਸਾਂ ਤੇ ਅਗਲੇ ਸਾਲ ਦੀ ਦੁਰਗਾ ਪੂਜਾ ਸਮੇਂ ਬੰਗਾਲੀ ਨਾਟਕਾਂ ਦੇ ਵਿਸ਼ੇਸ਼ ਦਰਸ਼ਕ ਵਜੋਂ ਉਪਸਥਿਤ ਸਾਂ।

(ਚਲਦਾ)

# ਇਕ ਸੁਹਾਵਣੀ ਯਾਦ

—ਸ. ਸੋਭਾ ਸਿੰਘ ਆਰਟਿਸਟ

ਵਡੇਰੀ ਉਮਰ ਵਿਚ ਹਰ ਘਟਨਾ ਦਿਮਾਗ ਤੋਂ ਤਿਲ੍ਹਕ ਜਾਂਦੀ ਹੈ, ਪਰ ਬਚਪਨ (ਸ਼ਾਇਦ ਓਦੋਂ ਦਿਮਾਗ ਦਾ ਟੇਪ ਨਰੋਆ ਤੇ ਸਾਫ ਹੁੰਦਾ ਹੈ) ਦੀਆਂ ਯਾਦਾਂ ਅੱਜ ਤਕ ਦਿਮਾਗ ਤੇ ਪੱਥਰ ਦੀ ਲਕੀਰ ਵਾਂਗ, ਅੰਕਤ ਹਨ।

ਕਈ ਵੇਰ ਜਦ ਸਮਾਜਕ ਟਕਰਾਉ ਜ਼ਿੰਦਗੀ ਦੀ ਰਵਾਨੀ ਨੂੰ ਮਿੱਧ ਕੇ ਰਖ ਦੇਂਦੇ ਹਨ ਅਤੇ ਕਈ ਵਾਰ ਅਸੀਂ ਜੀਵਨ ਤੋਂ ਹੀ ਤੰਗ ਆ ਜਾਂਦੇ ਹਾਂ ਤਾਂ ਉਹੋ ਈ ਬਚਪਨ ਦੀਆਂ ਯਾਦਾਂ ਸਾਹਮਣੇ ਆ ਖੜੋਂਦੀਆਂ ਹਨ ਅਤੇ ਦੁਖ ਹੀ ਦੂਰ ਨਹੀਂ ਕਰਦੀਆਂ, ਸਗੋਂ ਸਾਡੇ ਉਦਾਸ ਦਿਲ ਵਿਚ ਖੇੜਾ ਵੀ ਲਿਆ ਦਿੰਦੀਆਂ ਹਨ ਅਤੇ ਅਸੀਂ ਆਪਣੇ ਆਪ ਹੀ 'ਹੱਸ, ਕਈ ਵਾਰ ਏਧਰ ਓਧਰ ਤਕਦੇ ਹਾਂ ਕਿ ਕਿਸੇ ਨੇ ਵੇਖਿਆ ਤਾਂ ਨਹੀਂ।

ਏਸੇ ਤਰ੍ਹਾਂ ਇਕ ਅਭੁਲ, ਪਰ ਸੁਹਾਵਣੀ ਯਾਦ ਅਜੇ ਤਕ ਮੈਂ ਆਪਣੇ ਕਲੇਜੇ ਵਿਚ ਸਾਂਭ ਕੇ ਰਖੀ ਹੋਈ ਹੈ।

ਮਾਵਾਂ ਭੈਣਾਂ ਵੱਸਦੇ ਘਰ ਵਿਚ ਕੁਝ ਨਾ ਕੁਝ, ਬਚਿਆਂ ਦੇ ਬਹਾਨੇ ਬਣਾਂਦੀਆਂ ਰਹਿੰਦੀਆਂ ਹਨ, ਕਦੇ ਕੜਾਹ ਬਣਾ ਲਿਆ, ਕਦੇ ਪੂਰੀਆਂ ਤਲ ਲਈਆਂ, ਕਦੇ ਪੂੜੇ ਬਣਾ ਲਏ, ਕਦੇ ਖੀਰ ਤੇ ਕਦੇ ਫਿਰਨੀ, ਕਦੇ ਮੂੰਗੀ ਦੇ ਵੜੇ ਤੇ ਕਦੇ ਮਾਂਹ ਦੀ ਦਾਲ ਦੇ ਭੱਲੇ।

ਪਰ ਮੇਰੇ ਘਰ ਵਿਚ ਮਾਂ ਭੈਣ ਕੋਈ ਨਹੀਂ ਸੀ। ਬਾਪੂ ਹੋਰੀਂ ਆਪਣਾ ਝੱਸ ਸ਼ਿਕਾਰ ਖੇਡ ਕੇ ਮਾਸ ਖਾ ਕੇ ਪੂਰਾ ਕਰ ਲੈਂਦੇ ਸਨ (ਜੋ ਮੈਨੂੰ ਪਸੰਦ ਨਹੀਂ ਸੀ)। ਏਵੇਂ, ਕਿਸੇ ਦਿਨ ਦਿਹਾੜ ਨੂੰ ਛੱਡ ਕੇ, ਸਾਡੇ ਘਰ ਵਿਚ ਕੁਝ ਨਹੀਂ ਸੀ ਬਣਦਾ।

ਭੱਲੇ ਪਕੌੜੀਆਂ ਜਾਂ ਪਕੌੜੇ ਬਾਜ਼ਾਰੋਂ ਭੀ ਮਿਲ ਜਾਂਦੇ ਸਨ, ਪਰ ਜੋ ਲਹਿਰ-ਬਹਿਰ ਘਰ ਬਣਾਈ ਚੀਜ਼ ਦੀ ਹੁੰਦੀ ਹੈ, ਬਾਜ਼ਾਰ ਦੀ ਮਿਣੀ-ਤੋਲੀ ਦੀ ਨਹੀਂ ਹੁੰਦੀ।

ਮਿਸਾਲ ਵਜੋਂ, ਭੱਲੇ—ਪਹਿਲੋਂ ਰਾਤ ਨੂੰ ਦਾਲ ਭਿਉਣੀ ਪੈਂਦੀ ਹੈ, ਫੇਰ ਸਵੇਰੇ ਉਸ ਨੂੰ ਮਲ ਮਲ ਕੇ ਉਸ ਦਾ ਛਿਲਕਾ ਲਾਹੁਣਾ ਪੈਂਦਾ ਹੈ, ਫੇਰ ਰਗੜਨੀ ਘੋਟਣੀ ਤੇ ਛੋਟੇ ਛੋਟੇ ਭੱਲੇ ਬਣਾ ਬਣਾ ਕੇ ਤੇਲ ਦੀ ਕੜਾਹੀ ਵਿਚ ਛਡਣੇ ਪੈਂਦੇ ਹਨ। ਕੋਲ ਬੈਠੇ ਬੁਲ੍ਹਾਂ ਤੇ ਜੀਭ ਫੇਰ ਰਹੇ ਹੁੰਦੇ ਹਨ। ਬੱਚੇ ਉਡੀਕ ਰਹੇ ਹੁੰਦੇ ਹਨ ਕਿ ਪਹਿਲਾ ਭੱਲਾ ਕੀਹਨੂੰ ਮਿਲਦਾ ਹੈ। ਗਰਮ ਗਰਮ ਭੱਲੇ ਨੂੰ ਫੂਕਾਂ ਮਾਰ ਮਾਰ ਕੇ ਖਾਣਾ ਹੁੰਦਾ ਹੈ। ਕਦੇ ਕਦੇ ਮਾਂ ਘੁਰਕਦੀ ਹੈ : ਕੋਈ ਮਗਰ ਪਿਆ ਹੋਇਐ, ਹੌਲੀ ਹੌਲੀ ਖਾਹ, ਮੂੰਹ ਸਾੜ ਲਏਂਗਾ। ਪਰ ਸਾਨੂੰ ਸੁਣਦਾ ਨਹੀਂ ਸੀ ਕਿ ਮਾਂ ਕੀ ਕਹਿ ਰਹੀ ਹੈ, ਅਸੀਂ ਓਸੇ ਸਪੀਡੇ, ਜੀਭ ਸੜਦਿਆਂ ਭੀ ਖਾਈ ਜਾਂਦੇ ਹਾਂ।

ਭੱਲੇ ਤਾਂ ਖਾਣੇ ਹੀ ਹਨ, ਪਰ ਉਹ ਪਿਛੋਂ ਦੀ ਗੱਲ ਹੈ। ਪਰ ਹੁਣ ਤਲਦਿਆਂ ਵੇਖਣ ਤੇ ਫੇਰ ਖਾਣ ਨੂੰ ਮਿਲ ਜਾਣ ਦੀ ਬੇਸਬਰੀ ਦਾ ਭੀ ਇਕ ਆਪਣਾ ਸੁਆਦ ਹੈ ਜੋ ਬਗੈਰ ਦਹੀਂ ਦੇ ਹੀ ਛਕੀ ਜਾਣ ਵਿਚ ਹੈ।

ਇਹ ਸੁਆਦ ਹਲਵਾਈ ਦੀ ਦੁਕਾਨ ਤੋਂ ਝਟ ਪੈਸੇ ਫੜਾਉਣ ਤੇ ਝੱਟ ਖਾ ਜਾਣ ਵਿਚ ਨਹੀਂ।

ਪਰ ਸਾਡਾ ਘਰ ਮਾਂ ਭੈਣ ਵਾਲਾ ਘਰ ਨਹੀਂ ਸੀ ਤੇ ਇਹੋ ਜਿਹੀਆਂ ਪਰਵਾਰਕ ਅਯਾਸ਼ੀਆਂ ਤੋਂ ਊਣਾ ਸੀ।

ਮੇਰੀ ਸਭ ਤੋਂ ਵਡੀ ਅਯਾਸ਼ੀ ਲੋਂਢੇ ਵੇਲੇ ਛੋਲਿਆਂ ਜਾਂ ਮੱਕੀ ਦੇ ਦਾਣੇ ਜਾਂ ਕਦੀ ਕਦੀ ਕਣਕ ਜਾਂ ਚੌਲ ਭੱਠੀ ਤੋਂ ਭੁਨਾ ਕੇ ਕੁੜਤੇ ਦੀ ਝੋਲੀ ਵਿਚ ਪਾ ਕੇ ਫੱਕੇ ਮਾਰ ਮਾਰ ਕੇ ਚੱਬਣ ਵਿਚ ਸੀ। ਸਿਰਫ ਚੱਬਣ ਵਿਚ ਹੀ ਨਹੀਂ ਦਾਣੇ ਭੁਨਾਉਣ ਵਿਚ ਵਧੇਰੇ ਸੁਆਦ ਹੁੰਦਾ ਸੀ।

ਦਾਣੇ ਭੁੰਨਣ ਵਾਲੀ ਝਿਉਰੀ ਨੂੰ ਸਭ ਬੱਚੇ ਚਾਚੀ ਕਹਿੰਦੇ ਹੁੰਦੇ ਸਨ। ਉਹਨੂੰ ਸਾਡੇ ਮਾਪੇ ਭੀ ਚਾਚੀ ਹੀ ਕਹਿੰਦੇ ਸਨ, ਮਾਪੇ ਤੇ ਮਾਪੇ, ਉਹਦੇ ਘਰ ਵਾਲੇ ਨੇ ਭੀ ਜਦੋਂ ਉਸ ਦੀ ਗੱਲ ਕਰਨੀ ਤਾਂ ਕਹਿਣਾ, ਚਾਚੀ ਨੂੰ ਪੁਛੋ ਪੁੱਤ, ਅਰਥਾਤ ਉਹ ਜਗਤ ਚਾਚੀ ਸੀ। ਅਸੀਂ ਉਸ ਨੂੰ ਝਿਉਰੀ ਕਦੇ ਨਹੀਂ ਸੀ ਕਿਹਾ।

ਇਹ ਚਾਚੀ ਦਾ ਲਕਬ ਕਿਥੋਂ ਮਿਲਿਆ, ਇਹ ਸਾਨੂੰ ਪਤਾ ਨਹੀਂ ਸੀ। ਸਾਡੇ ਵੇਲੇ ਹਰ ਕੋਈ ਆਪਣੀ ਉਮਰ ਤੋਂ ਵਡੇ ਆਦਮੀ ਨੂੰ (ਭਾਵੇਂ ਹਿੰਦੂ ਹੋਵੇ ਤੇ ਭਾਵੇਂ ਮੁਸਲਮਾਨ) ਕਿਸੇ ਨਾ ਕਿਸੇ ਰਿਸ਼ਤੇ ਨਾਲ ਸੰਬੋਧਤ ਕਰਦਾ ਸੀ। ਪਿਤਾ ਜੀ ਦਾ ਇਕ ਮਿੱਤਰ ਮੋਚੀ ਭੀ ਸੀ। ਉਹਨਾਂ ਜਦ ਮੋਰੀ ਦਰਵਾਜ਼ੇ ਵਲੋਂ ਦੀ ਬਾਹਰ ਸੈਰ ਕਰਨ ਨੂੰ ਜਾਣਾ ਤਾਂ ਉਸ ਨਾਲ ਜ਼ਰੂਰ 'ਸਾਂਭ ਸਲਾਮ' ਹੁੰਦੀ ਅਤੇ ਉਹ ਝਟ ਕੰਮ ਛੱਡ ਕੇ ਅੰਦਰੋਂ ਖੇਸ ਲਿਆ ਤੇ ਚੌਹਰਾ ਕਰਕੇ ਦੁਕਾਨ ਦੇ ਥੜੇ ਵਿਛਾ ਦੇਂਦਾ ਅਤੇ ਬਾਪੂ ਜੀ ਘੜੀ ਦੋ ਘੜੀ ਬਹਿ ਕੇ ਸੁਖ ਸਾਂਦ ਪੁੱਛ ਜਾਂਦੇ। ਸਾਡੇ ਘਰ ਕੋਈ ਤਿਉਹਾਰ ਹੋਵੇ ਤਾਂ ਉਹਨਾਂ ਦੇ ਘਰ ਥਾਲੀ ਭੇਜ ਦਿੰਦੇ, ਉਹਨਾਂ ਦੇ ਹੋਵੇ ਤਾਂ ਸੁੱਕੀ ਰਸਦ

ਭੇਜ ਦਿੰਦੇ ।

ਪਰ ਸ਼ਾਇਦ ਏਸ ਵਾਸਤੇ ਚਾਚੀ ਨੂੰ 'ਚਾਚੀ' ਦੀ ਅੱਲ ਪੈ ਗਈ ਹੋਵੇ ਕਿ ਉਸ ਦੇ ਜਿਠੀਏ ਉਸ ਨੂੰ 'ਚਾਚੀ' ਕਹਿੰਦੇ ਹੋਣ । ਪਰ ਇਹ ਖੋਜ ਕਰਨ ਦੀ ਸਾਨੂੰ ਕਦੇ ਲੋੜ ਨਹੀਂ ਪਈ, ਮੁੱਦਾ ਇਹ ਕਿ ਉਹ ਜਗਤ ਚਾਚੀ ਸੀ ।

ਬੱਚੇ ਚਾਰ ਪੰਜ ਵਜੇ ਚਾਚੀ ਦੀ ਭੱਠੀ ਤੇ ਪਹੁੰਚ ਜਾਂਦੇ । ਚਾਚੀ ਬੜੀ ਮਿੱਠ-ਬੋਲੜੀ ਸੀ । ਆਪਣੇ ਸਨੇਹ ਭਰਪੂਰ ਰਵੱਈਏ ਤੇ ਮਿੱਠੀ ਬੋਲੀ ਨਾਲ ਉਹ ਸਾਡੇ ਕੋਲੋਂ ਕਈ ਕੰਮ ਭੀ ਕਰਵਾ ਲੈਂਦੀ ਅਤੇ ਛੇਤੀ ਦਾਣੇ ਭੁੰਨਣ ਵਾਸਤੇ ਜੇ ਕਾਹਲੇ ਪੈ ਜਾਈਏ ਤਾਂ ਸਾਡੀ ਕਾਹਲੀ ਨੂੰ ਭੀ ਸ਼ਾਂਤ ਕਰ ਦੇਂਦੀ । "ਲਿਆ ਪੁੱਤ ਫੜਾਈਂ ਪਰ੍ਹਿਉਂ ਜਰਾ ਕੁ ਖੋਰੀ । ਲਛਮਣ ਤਾਂ ਬੜਾ ਈ ਨਲੈਕ ਏ, ਮਜਾਲ ਏ ਕਿਤੇ ਕੋਈ ਕੰਮ ਕਰ ਜਾਏ, ਖਾਣ ਨੂੰ ਸਭ ਤੋਂ ਅਗੇ ਤੇ ਕੰਮ ਨੂੰ ਕਹੋ ਤਾਂ ਘੇਸਲ ਮਾਰ ਛਡਦੇ । ਅਸੀਂ ਖੋਰੀ ਲਿਆ ਦੇਣੀ ਤਾਂ ਹੌਲੀ ਹੌਲੀ ਭੱਠੀ 'ਚ ਝੋਕੀ ਜਾਣ ਦਾ ਕੰਮ ਭੀ ਸਾਡਾ ਈ ਹੁੰਦਾ ਸੀ, ਇਹਦਾ ਆਪਣਾ ਹੀ ਸੁਆਦ ਹੁੰਦਾ ।

ਜੇ ਕਿਸੇ ਦੂਜੇ ਬੱਚੇ ਦੇ ਦਾਣੇ ਵਾਰੀ ਤੋਂ ਪਹਿਲਾਂ ਕੜਾਹੀ 'ਚ ਸੁਟ ਦਿੰਦੀ ਤਾਂ ਅਸੀਂ ਰੋਸ ਕਰਨਾ, ਤਾਂ ਚਾਚੀ ਨੇ ਕਹਿਣਾ, "ਬਸ ਪੁਤ ਹੁਣ ਤੇਰੀ ਦਾਣਿਆਂ ਦੀ ਵਾਰੀ ਏ, ਰੱਤੋ ਬੜਾ ਲੜਾਕੋ, ਮਾਂ ਭੀ ਰੋਟੀ ਖਾਣ ਨੂੰ ਘੱਟ ਦੇਂਦੀ ਏ ਨਾ, ਦਾਣਿਆਂ ਨਾਲ ਢਿਡ ਭਰਦੋ ।" ਨਾਲੇ ਰੱਤੋ ਨੂੰ ਝੂਠੀ ਜਿਹੀ ਤਿਊੜੀਆਂ ਪਾ ਕੇ ਕਹਿਣਾ, ਮਾਂ ਨੂੰ ਨਾ ਕਹੀਂ ਵੇ, ਮੈਂ ਤਾਂ ਇਹਦਾ ਦਿਲ ਰੱਖਣ ਵਾਸਤੇ ਕਹੀ ਦੂਏ, ਦਾਣੇ ਤਾਂ ਤੇਰੇ ਪਹਿਲੋਂ ਈ ਭੁੰਨੇ ਨੇ ਨਾ ।"

ਚਾਚੀ ਸਭ ਬਚਿਆਂ ਨਾਲ ਵਾਰਾ ਲੈ ਲੈਂਦੀ ਅਤੇ ਸਭ ਨੂੰ ਖੁਸ਼ ਰਖਦੀ । ਅੱਜ ਕਲ੍ਹ ਚਾਚੀ ਹੁੰਦੀ ਤਾਂ ਘਟੋ ਘੱਟ ਕਿਸੇ ਸੂਬੇ ਦੀ ਚੀਫ-ਮਨਿਸਟਰੀ ਹੁੰਦੀ । ਜੇ ਕਿਸੇ ਨੇ ਆਪਣੇ ਆਪ ਨਾਲ ਅਨਿਆਂ ਹੁੰਦੇ ਵੇਖਣਾ ਅਤੇ ਕਹਿਣਾ, ਚਾਚੀ ਹੁਣ ਤਾਂ ਮੇਰੀ ਵਾਰੀ ਸੀ ਤੂੰ ਇਨਸਾਫ ਨਹੀਂ ਕੀਤਾ, ਮੈਂ ਦਾਣੇ ਈ ਨਹੀਂ ਭੁੰਨਾਉਣੇ, ਤਾਂ ਉਸ ਨੂੰ ਫੱਕਾ ਕੁ ਕੜਾਹੀ ਚੋਂ ਕਢ ਕੇ ਦੇ ਦੇਣੇ, ਲੈ ਮੇਰਾ ਪੁੱਤ ਤੂੰ ਓਨਾ ਚਿਰ ਇਹ ਚੱਬ, ਹੁਣ ਤੇਰੀ ਵਾਰੀ ਐ ।

ਜੇ ਕਿਸੇ ਬੱਚੇ ਨੇ ਕਹਿਣਾ, ਚਾਚੀ ਹੁਣ ਮੇਰੀ ਵਾਰੀ ਸੀ, ਤਾਂ ਉਸ ਹਉਕਾ ਭਰ ਕੇ ਕਹਿਣਾ, 'ਨਾ ਪੁਤ ਵਾਰੀ ਨਾ ਕਿਸੇ ਦੀ ਰੱਬ ਲਿਆਵੇ, ਤੂੰ ਜੁਗ ਜੁਗ ਜੀ', ਤਾਂ ਅਸੀਂ ਸਭ ਨੇ ਹੱਸ ਪੈਣਾ ।

ਦਾਣੇ ਚੱਬਣ ਦੀ ਅਯਾਸ਼ੀ ਤਾਂ ਕੇਵਲ ਚਾਚੀ ਤਕ ਨਿਰਭਰ ਸੀ, ਪਰ ਦਹੀਂ ਵੜੇ ਖਾਣ ਦੀ ਅਯਾਸ਼ੀ ਨੇ ਮੇਰੀ ਤੇ ਮੇਰੇ ਮਿੱਤਰ ਭੱਤੂ ਦੀ ਹਿਕ ਬੜੇ ਚਿਰਾਂ ਤੋਂ ਮੱਲੀ ਹੋਈ ਸੀ ।

ਅਸੀਂ ਜਦੋਂ ਸਕੂਲੋਂ ਵਾਪਸ ਆਉਂਦੇ, ਰਾਹ ਵਿਚ ਬਣਤਰਾਂ ਬਣਾਉਂਦੇ ਰਹਿੰਦੇ । ਵੈਸੇ ਤਾਂ ਸਾਡੇ ਘਰ ਵੀ ਦਿਨ-ਦਿਹਾਰ ਨੂੰ ਭੱਲੇ ਬਣਦੇ, ਤੇ ਭੱਤੂ ਹੋਰਾਂ ਦੇ ਘਰ ਭੀ ਜਦੋਂ ਬਣਦੇ ਦੋ ਤਿੰਨ ਫੜਾ ਹੀ ਜਾਂਦਾ । ਪਰ ਇਹਨਾਂ ਦੇ ਬਣਾਉਣ ਦਾ ਆਪਣਾ ਸੁਆਦ ਹੈ, ਤਲੇ ਜਾਣ ਵੇਲੇ ਦੀ ਖੁਸ਼ਬੋ ਦਾ ਆਪਣਾ । ਤਲਦੇ ਤਲਦੇ ਤੱਤੇ ਤੱਤੇ ਖਾ ਕੇ ਜੀਭ ਸਾੜਨ ਦਾ ਆਪਣਾ । ਨਾਲੇ, ਜੇ ਆਪ ਤਲੀਏ ਤਾਂ ਫੇਰ ਗਿਣਤੀ ਥੋੜ੍ਹੀ ਹੁੰਦੀ ਏ ।

ਮੇਰੇ ਪਿਤਾ ਇਸ਼ਟਾਮ-ਫਰੋਸ਼ੀ ਭੀ ਕਰਦੇ ਸਨ ਅਤੇ ਉਹਨਾਂ ਨੂੰ ਦੂਜੇ ਚੌਥੇ ਮਹੀਨੇ ਇਸ਼ਟਾਮ ਖਰੀਦਣ ਲਈ ਗੁਰਦਾਸਪੁਰ ਭੀ ਜਾਣਾ ਪੈਂਦਾ ਸੀ । ਗੁਰਦਾਸਪੁਰੋਂ ਦੋ ਢਾਈ ਮੀਲ ਦੀ ਵਾਟ ਤੇ ਉਹਨਾਂ ਦੇ ਪਹਿਲੇ ਸਹੁਰੇ ਭੀ ਸਨ, ਉਹਨਾਂ ਨੂੰ ਭੀ ਮਿਲ ਆਉਂਦੇ । ਆਮ ਤੌਰ ਤੇ ਚਾਰ ਕੁ ਦਿਨ ਲਗ ਹੀ ਜਾਂਦੇ ਸਨ, ਅਤੇ ਮੇਰਾ ਮਿੱਤਰ ਭੱਤੂ ਮੇਰੇ ਕੋਲ ਸੌਂਦਾ ਹੁੰਦਾ ਸੀ ।

ਮੇਰਾ ਮਿੱਤਰ ਭਗਤ ਸਿੰਘ ਬੜਾ ਖਾਨਦਾਨੀ ਤੌਰ ਤੇ ਸੁਲਝਿਆ ਹੋਇਆ ਸੀ, ਘਟ ਬੋਲਣ ਵਾਲਾ । ਚਾਲਾਕ ਨਹੀਂ ਸੀ । ਪਰ ਜਦ ਗੱਲ ਦਾ ਜਵਾਬ ਦੇਣਾ ਤਾਂ ਸੋਚ ਕੇ ਜਵਾਬ ਦੇਣ ਦੀ ਉਸ ਨੂੰ ਆਦਤ ਜਹੀ ਬਣੀ ਹੋਈ ਸੀ । ਵਡੇ ਭਰਾ ਦਾ ਨਾਮ ਰਾਮ ਸਿੰਘ ਸੀ । ਮਕੈਨੀਕਲ ਇੰਜੀ-ਨੀਅਰ ਦੇ ਲੜਕੇ ਸਨ ਅਤੇ ਵਡੇ ਹੋ ਕੇ ਭੀ ਇਹੋ ਈ ਕੰਮ ਕੀਤਾ ।

ਵਡੇ ਭਾਈ ਤਾਂ, ਮੈਂ ਸੁਣਿਆਂ, ਕਿਤੇ ਪੀਲੀ ਭੀਤ ਵਲ ਮਕੈਨੀਕਲ ਇੰਜੀਨੀਅਰ ਲਗੇ ਹੋਏ ਸਨ, ਪਰ ਭਗਤ ਸਿੰਘ ਹੋਰਾਂ ਦਾ ੩੫-੪੦ ਦੀ ਉਮਰ ਵਿਚ ਹੀ ਦੇਹਾਂਤ ਹੋ ਗਿਆ ਸੀ । ਸਾਡੇ ਮਕਾਨ ਦੇ ਪਿਛਲੇ ਪਾਸੇ ਓਹਨਾਂ ਦਾ ਘਰ ਸੀ ।

ਅਸੀਂ ਦੋਹਾਂ ਜਣਿਆਂ ਇਕ ਵਾਰੀ ਵਿਉਂਤ ਬਣਾਈ ਕਿ ਐਤਕੀਂ ਜਦ ਬਾਪੂ ਜੀ ਬਾਹਰ ਜਾਣ ਤਾਂ ਦਹੀਂ ਵੜੇ ਜ਼ਰੂਰ ਬਣਾਏ ਜਾਣ । ਨੁਸਖਾ ਤੇ ਬਣਾਣ ਦਾ ਵੱਲ ਵੇਖੋ-ਵੇਖੀ ਅਸੀਂ ਸਿਖਿਆ ਹੋਇਆ ਈ ਸੀ, ਪਰ ਤਲੇ ਕਦੇ ਨਹੀਂ

ਸਨ, ਬਣਦੇ ਵੇਖੇ ਜ਼ਰੂਰ ਸਨ। ਪਰ ਇਕ ਗੱਲ ਦਾ ਭਰੋਸਾ ਸੀ ਕਿ ਆਦਮੀ ਚਾਹਵੇ ਤਾਂ ਸੰਸਾਰ ਵਿਚ ਕੀ ਕੁਝ ਨਹੀਂ ਕਰ ਸਕਦਾ।

ਐਤਕੀਂ ਬਾਪੂ ਜੀ ਗੁਰਦਾਸਪੁਰ ਗਏ ਤਾਂ ਅਸਾਂ ਦੋਹਾਂ ਨੇ ਵਿਉਂਤ ਬਣਾਈ, ਸਾਰਾ ਪ੍ਰੋਗਰਾਮ ਬਣਾ ਲਿਆ। ਦੁਧ ਕਿਥੋਂ ਆਊ, ਦਹੀਂ ਕਿਵੇਂ ਬਣੂੰ, ਦਾਲ ਕਿਵੇਂ ਭਿਉਣੀ ਏਂ, ਰਗੜਨੀ ਕਿਵੇਂ ਏਂ, ਤੇਲ ਵੀ ਸਾਡੇ ਘਰ ਕਾਫ਼ੀ ਸੀ।

ਸਾਡੇ ਘਰ ਦੇ ਬਿਲਕੁਲ ਸਾਹਮਣੇ ਬੱਕਰੀਆ ਦਾ ਵਾੜਾ ਸੀ। ਇਹਦਾ ਮਾਲਕ ਕੀਮਾ (ਕਰੀਮ ਬਖਸ਼) ਸਵੇਰੇ ਦੁਧ ਚੋ ਕੇ ਬੱਕਰੀਆਂ ਬਾਹਰ ਚਰਾਣ ਲੈ ਜਾਂਦਾ ਅਤੇ ਰਾਤ ਨੂੰ ਲਿਆ ਕੇ ਦੁਧ ਚੋ ਕੇ ਵਾੜਾ ਬੰਦ ਕਰ ਜਾਂਦਾ।

ਅਸੀਂ ਵਿਉਂਤ ਬਣਾਈ ਕਿ ਜਦ ਕੀਮਾ ਆਪਣਾ ਬੱਕਰੀਆਂ ਦਾ ਇੱਜੜ ਸ਼ਾਮ ਨੂੰ ਵਾਪਸ ਲਿਆਵੇ, ਇਕ ਬੱਕਰੀ ਆਪਣੀ ਡਿਉੜੀ ਵਿਚ ਵਾੜ ਲਈਏ ਅਤੇ ਰਾਤ ਨੂੰ ਉਸ ਨੂੰ ਛੋਲੇ ਪਾਈਏ, ਤਾਂ ਜੋ ਦੁਧ ਗਾੜ੍ਹਾ ਹੋਵੇ। ਸਵੇਰੇ ਚੋ ਕੇ ਉਸ ਨੂੰ ਰਾਤੀਂ ਜਮਾ ਦੇਈਏ ਅਤੇ ਨਾਲ ਹੀ ਦਾਲ ਭਿਉਂ ਦੇਈਏ। ਦਹੀਂ ਜੰਮ ਜਾਏ, ਦਾਲ ਰਗੜੀ ਜਾਏ ਤੇ ਸਾਡਾ ਪ੍ਰੋਗਰਾਮ ਅੱਗੇ ਚੱਲੇ।

ਚੁਨਾਚਿ ਅਸੀਂ ਏਵੇਂ ਹੀ ਕੀਤਾ। ਗਲੀ ਸਾਡੀ ਭੀੜੀ ਜਹੀ ਸੀ। ਬੱਕਰੀਆਂ ਦੀ ਬੜੀ ਲੰਮੀ ਕਤਾਰ ਸੀ ਅਤੇ ਕੀਮਾ ਸਭ ਤੋਂ ਪਿੱਛੇ ਹੱਥ ਵਿਚ ਸੋਟੀ ਲਈ ਹਿੱਕਦਾ ਤੁਰਿਆ ਆ ਰਿਹਾ ਸੀ। ਅਸੀਂ ਦੋਵੇਂ ਕੋਠੇ ਚੜ੍ਹਕੇ ਬੜੇ ਚਿਰ ਤੋਂ ਉਡੀਕ ਰਹੇ ਸਾਂ। ਸ਼ਾਮ ਦਾ ਘੁਸਮੁਸਾ ਤਾਂ ਸੀ ਹੀ, ਭੱਤੂ ਨੇ ਹੇਠਾਂ ਜਾ ਕੇ, ਏਧਰ ਓਧਰ ਵੇਖ ਕੇ ਇਕ ਤਕੜੀ ਜਹੀ ਬੱਕਰੀ ਆਪਣੀ ਡਿਉੜੀ ਅੰਦਰ ਕਰ ਲਈ ਅਤੇ ਅੰਦਰੋਂ ਕੁੰਡਾ ਬੰਦ ਕਰ ਲਿਆ। ਖੁਰਲੀ ਬਣੀ ਹੋਈ ਸੀ। ਛੋਲੇ ਭਿੱਜੇ ਹੋਏ ਸਨ। ਮਹਿਮਾਨ ਦੇ ਅੱਗੇ ਰਖ ਦਿਤੇ ਗਏ। ਬੱਕਰੀ ਭਕਰ-ਭਕਰ ਕਰਕੇ ਖਾ ਗਈ। ਅਸੀਂ ਖ਼ੁਸ਼ ਸਾਂ ਕਿ ਇਹਨਾਂ ਛੋਲਿਆਂ ਦਾ ਸਵੇਰ ਤਕ ਦੁਧ ਬਣ ਜਾਏਗਾ। ਅਸੀਂ ਕੋਈ ਚੋਰੀ ਥੋੜੀ ਕੀਤੀ ਏ, ਕੀਮੇ ਨਾਲ ਧੋਖਾ ਥੋੜ੍ਹਾ ਕੀਤਾ ਏ, ਸਾਡੇ ਛੋਲਿਆਂ ਦਾ ਦੁਧ ਬਣ ਜਾਊ ਤੇ ਬੱਕਰੀ ਕੀਮੇ ਦੇ ਵਾੜੇ।

ਭਾਵੇਂ ਹਨੇਰਾ ਈ ਸੀ, ਪਰ ਡਿਉੜੀ ਭਰੀ ਭਰੀ ਲੱਗਣ ਲਗ ਪਈ। ਆਖਰ ਅੱਜ ਦੀ ਰਾਤ ਅਸੀਂ ਲਵੇਰੇ ਵਾਲੇ ਸੀ।

ਰੋਟੀ ਮੈਂ ਪਕਾ ਚੁਕਾ ਸੀ, ਖਾ ਕੇ ਜਦ ਲੇਟਣ ਲਈ ਸੂਫੇ ਵਲ ਚੱਲੇ ਤਾਂ ਮੇਰੇ ਮਿੱਤਰ ਨੇ ਕਿਹਾ, ਯਾਰ, ਜ਼ਰਾ ਆਪਣੀ ਬੱਕਰੀ ਤਾਂ ਵੇਖ ਆਈਏ। ਮੈਂ ਕਿਹਾ, ਜ਼ਰੂਰ। ਨਾਲੇ ਕੋਲ ਪਾਣੀ ਭੀ ਰਖ ਆਉਣਾ ਚਾਹੀਦਾ ਹੈ, ਛੋਲੇ ਤੇਹ ਬੜੀ ਲਾਉਂਦੇ ਨੇ। ਸੋ ਅਸੀਂ ਆਪਣੀ ਇਕ ਰਾਤ ਦੀ ਮਲਕੀਅਤ ਨੂੰ ਵੇਖ ਕੇ, ਪਾਣੀ ਰਖ ਕੇ ਸੂਫੇ 'ਚ ਜਾ ਲੇਟੇ।

ਹੁਣ ਭੱਤੂ ਕੁਝ ਸੋਚ ਰਿਹਾ ਸੀ। ਮੈਂ ਕਿਹਾ, "ਕੀ ਸੋਚ ਰਿਹਾ ਏਂ ?" ਬੋਲਿਆ, "ਕੁਝ ਨਹੀਂ, ਪਰ ਜੇ ਕੀਮੇ ਨੇ ਬੱਕਰੀਆਂ ਦੀ ਗਿਣਤੀ ਕੀਤੀ ਤੇ ਇਕ ਬੱਕਰੀ ਘਟ ਵੇਖੀ ਤਾਂ ਫੇਰ ?" "ਫੇਰ ਕੀ ? ਸਮਝੂ ਕਿਤੇ ਬਾਹਰ ਰਹਿ ਗਈ ਹੋਣੀ ਏਂ।" ਕਹਿਣ ਨੂੰ ਤਾਂ ਮੈਂ ਉਹਦਾ ਫਿਕਰ ਦੂਰ ਕਰਨ ਲਈ ਕਹਿ ਗਿਆ, ਪਰ ਮੇਰੇ ਅੰਦਰਲਾ ਚੋਰ ਭੀ ਮੇਰੇ ਪਾਸੋਂ ਏਹੀ ਗੱਲ ਪੁਛ ਰਿਹਾ ਸੀ। ਫੇਰ ਮੇਰਾ ਮਿੱਤਰ ਸੋਚ ਕੇ ਬੋਲਿਆ, "ਡਿਉੜੀ ਦਾ ਬੂਹਾ ਖੋਲ੍ਹ ਕੇ ਜਾਂ ਖੜਕਾ ਕੇ ਤੇ ਨਹੀਂ ਪੁਛਣ ਲਗਾ, ਪਰ ਜਦ ਸਵੇਰੇ ਇਸ ਨੂੰ ਬਾਹਰ ਕਢਿਆ ਤੇ ਉਸ ਨੇ ਵੇਖ ਲਿਆ ਤਾਂ ਮਾੜਾ ਹੋਊ।" "ਨਹੀਂ ਪਹਿਲਾਂ ਉਪਰ ਚੜ੍ਹਕੇ ਵੇਖ ਲਵਾਂਗੇ ਨਾ। ਤੂੰ ਕਿਉਂ ਫਿਕਰ ਨਾਲ ਲਹੂ ਸੁਕਾਈ ਜਾ ਰਿਹਾ ਏਂ, ਯਾਰ। ਤੂੰ ਕੋਈ ਹੋਰ ਗੱਲ ਕਰ। "ਗੱਲ ਕੀ ਕਰਨੀ ਏਂ, ਬੱਕਰੀ ਮੇਰੇ ਦਿਮਾਗ 'ਚੋਂ ਨਿਕਲੇ ਤਾਂ ਕਰਾਂ ਨਾ ਕੋਈ ਹੋਰ ਗੱਲ।"

ਖ਼ੈਰ, ਅਸੀਂ ਸੋਚਦੇ ਸੋਚਦੇ ਹੀ ਸੌਂ ਗਏ, ਪਰ ਡਰ ਮੈਨੂੰ ਭੀ ਸੀ।

ਰਾਤੀਂ ਦੋਹਾਂ ਨੂੰ ਬੱਕਰੀ ਸੰਬੰਧੀ ਸੁਫਨੇ ਆਉਂਦੇ ਰਹੇ। ਸਵੇਰੇ ਉਸ ਨੇ ਆਪਣੇ ਮੈਨੂੰ ਸੁਣਾਏ ਅਤੇ ਮੈਂ ਆਪਣੇ ਉਹਨੂੰ, ਜੋ ਕਰੀਬ ਕਰੀਬ ਮਿਲਦੇ ਜੁਲਦੇ ਹੀ ਸਨ, ਡਰਾਉਣੇ ਸਨ।

ਸਵੇਰੇ ਛੇਤੀ ਛੇਤੀ ਉਠੇ, ਮੂੰਹ ਹੱਥ ਪਿਛੋਂ ਧੋਤਾ, ਪਹਿਲਾਂ ਲਵੇਰੇ ਵਲ ਗਏ। ਬੱਕਰੀ ਭੀ 'ਮੈਂ.. ਮੈਂ' ਕਰ ਰਹੀ ਸੀ। ਭੱਤੂ ਨੇ ਕਿਹਾ, "ਇਹਨੂੰ ਕੁਝ ਪਾ ਯਾਰ, ਬੋਲਦੀ ਰਹੀ ਤਾਂ ਪਤਾ ਲਗ ਜਾਊ।" ਸੋ ਪਹਿਲਾਂ ਹੀ ਰਖ ਛਡਿਆ ਹੋਇਆ ਘਾਹ ਅਸੀਂ ਉਸ ਨੂੰ ਪਾਇਆ ਤਾਂ ਚੁੱਪ ਕੀਤੀ।

ਹੁਣ ਦੁੱਧ ਚੋਣਾ ਸੀ। ਮੈਂ ਭੱਤੂ ਨੂੰ ਕਿਹਾ, ਪਈ ਮੈਂ ਤਾਂ ਕਦੇ ਚੋਇਆ ਨਹੀਂ, ਤੂੰ ਚੋ। ਉਹ ਕਹਿਣ ਲਗਾ, ਚੋਇਆ ਤਾਂ ਮੈਂ ਭੀ ਕਦੇ ਨਹੀਂ। ਹਾਂ, ਬੀਬੀ ਨੂੰ ਚੋਂਦਿਆਂ ਵੇਖਿਆ ਹੈ...ਮੈਂ ਚੋਨਾਂ ਆਂ।

...ਅਤੇ ਉਹ ਗੜਵੇ 'ਚ ਪਾਣੀ ਲੈ ਕੇ ਦੁੱਧ ਚੋਣ ਲਗਾ। ਮੈਂ ਬੱਕਰੀ ਨੂੰ ਸਾਹਮਣਿਓਂ ਪਕੜਿਆ। ਸਿਰ-ਸੁਰ ਤਾਂ ਉਹਨੇ ਬੜਾ ਮਾਰਿਆ, ਪਰ ਅਸੀਂ ਉਸ ਨੂੰ ਭਿਉਂ ਕੇ ਛੋਲੇ ਪਾਏ ਖਵਾਏ ਸਨ। ਪੂਰੇ ਹੱਕ ਨਾਲ ਉਸ ਨੂੰ ਫੜਿਆ।

ਫੇਰ ਸੌਹਰੀ ਜ਼ੋਰ ਜ਼ੋਰ ਦੀ 'ਮੈਂ' 'ਮੈਂ' ਕਰਨ ਲਗ ਪਈ। ਸਾਨੂੰ ਡਰ ਕਿ ਕਿਤੇ ਕੀਮਾ ਨਾ ਸੁਣ ਲਵੇ ਇਸ ਦੀ ਪੁਕਾਰ।

ਭੱਤੂ ਨੇ ਥਣ ਧੋਤੇ, ਪਰ ਦੁਧ ਕੋਈ ਨਾ ਨਿਕਲੇ। ਨੇਰ੍ਹਾ ਤਾਂ ਸੀ ਹੀ, ਕਹਿਣ ਲੱਗਾ, 'ਯਾਰ ਦੁੱਧ ਦੁਧ ਤਾਂ ਕੋਈ ਨਹੀਂ ਨਿਕਲਦਾ।' ਮੈਂ ਇਕ ਹੱਥ ਨਾਲ ਵਿਹੜੇ ਵੱਲ ਦਾ ਦਰਵਾਜ਼ਾ ਖੋਲ੍ਹਿਆ ਅਤੇ ਚਾਨਣ 'ਚ ਜਦ ਭੱਤੂ ਨੇ ਵੇਖਿਆ ਤਾਂ ਉਸ ਦੇ ਹਥੋਂ ਗੜਵਾ ਡਿੱਗ ਪਿਆ। ਉਹ ਬੋਲਿਆ, "ਓਏ, ਇਹ ਤੇ ਬੱਕਰਾ ਏ, ਯਾਰ!"

ਸਭ ਤੋਂ ਪਹਿਲਾਂ ਜੋ ਅਸੀਂ ਡਰ ਭਰੀ ਨਿਰਾਸਤਾ ਚੋਂ ਕੀਤਾ ਉਹ ਸੀ ਬੂਹਾ ਖੋਲ੍ਹ ਕੇ ਬੱਕਰੇ ਨੂੰ ਬਾਹਰ ਕਢਣ ਦਾ ਕੰਮ। ਇਹ ਭੀ ਨਾ ਸੋਚਿਆ ਕਿ ਪਈ ਕਿਤੇ ਬਾਹਰ ਕੀਮਾ ਈ ਨਾ ਹੋਵੇ।

ਬਕਰਾ ਤਾਂ ਨਿਕਲ ਕੇ ਵਾੜੇ ਵੱਲ ਦੌੜ ਗਿਆ, ਅਸੀਂ ਮੱਥਾ ਫੜ ਕੇ ਦੋਵੇਂ ਜਣੇ ਬਹਿ ਗਏ। ਸਾਡੀਆਂ ਸਭ ਆਸਾਂ ਤੇ ਪਾਣੀ ਫਿਰ ਗਿਆ ਜਾਪਦਾ ਸੀ।

ਸਕੂਲ ਦਾ ਵੇਲਾ ਹੋ ਰਿਹਾ ਸੀ। ਭੱਤੂ ਘਰ ਚਲਿਆ ਗਿਆ। ਮੈਂ ਰਾਤ ਦੀ ਰੋਟੀ ਖਾਧੀ ਅਤੇ ਸਕੂਲ ਚਲਿਆ ਗਿਆ। ਸਾਰਾ ਦਿਨ ਡਰ ਡਰ ਜਿਹਾ ਲਗਦਾ ਰਿਹਾ ਹਰ ਸ਼ੈ ਪਾਸੋਂ।

ਰਾਤ ਨੂੰ ਅਸੀਂ ਹੋਰ ਇਕ ਵਿਉਂਤ ਬਣਾਈ ਕਿ ਕੀਮੇ ਨੂੰ ਕਿਹਾ ਜਾਵੇ ਕਿ ਸਾਨੂੰ ਇਕ ਸੇਰ ਦੁਧ ਦੇ ਦੇਵੋ, ਪੈਸੇ ਬਾਪੂ ਹੋਰਾਂ ਦੇ ਆਉਣ ਤੇ ਦਿਆਂਗੇ। ਮਾਰਲ-ਸਪੋਰਟ ਵਾਸਤੇ ਭੱਤੂ ਮੇਰੇ ਨਾਲ ਗਿਆ।

ਸਵੇਰੇ ਚਾਚੇ ਕੀਮੇ ਨੂੰ ਓਹੋ ਕੁਝ ਹੀ ਕਿਹਾ ਗਿਆ, ਜੋ ਰਾਤੀਂ ਪਾਸ ਹੋਇਆ ਸੀ।

ਉਹ ਕਹਿਣ ਲੱਗਾ, ਲੈ ਜਾ ਪੁੱਤ। ਪੈਸਿਆਂ ਦਾ ਤੈਨੂੰ ਕੀ ਫ਼ਿਕਰ ਪੈ ਗਿਆ ਅਤੇ ਸੇਰ ਦੁਧ ਪਾ ਕੇ ਉਸ ਨੇ ਅੱਧ ਕੁ ਪਾ ਉਤੋਂ ਹੋਰ ਪਾ ਦਿਤਾ। ਘਰ ਮੁੜੇ ਤਾਂ ਓਹੋ ਈ ਬਕਰਾ ਡਿਓੜ੍ਹੀ ਵਿਚ ਫਿਰਦਾ ਸੀ। ਬੜੀ ਮੁਸ਼ਕਲ ਨਾਲ ਮਾਰ ਮਾਰ ਕੇ ਕਢਿਆ, ਪਰ ਉਹ ਮੁੜ ਆ ਵੜਦਾ ਸੀ।

ਹੁਣ ਜਾਗ ਲਾਉਣ ਦਾ ਮਸਲਾ ਸਾਹਮਣੇ ਸੀ। ਭੱਤੂ ਕਹਿਣ ਲਗਾ, ਮੈਂ ਆਪਣੇ ਘਰੋਂ ਲਿਆਉਂਦਾ ਹਾਂ, ਅਤੇ ਲੈ ਆਇਆ।

ਦੁੱਧ ਗਰਮ ਕੀਤਾ ਗਿਆ, ਫੇਰ ਉੱਚੀ ਉੱਚੀ ਉਛਾਲ ਕੇ ਉਸ ਦੀ ਝਗ ਭੀ ਕੱਢੀ ਗਈ ਅਤੇ ਠੰਡਾ ਭੀ ਕੀਤਾ ਗਿਆ। ਜਿੰਨਾ ਕੁ ਦਹੀਂ ਜਮਾਉਣ ਸੰਬੰਧੀ ਸਾਡਾ ਦੋਹਾਂ ਦਾ ਤਜਰਬਾ ਸੀ ਵਰਤਿਆ ਗਿਆ, ਅਤੇ ਦੁਧ ਨੂੰ ਜਾਗ ਲਾ ਦਿਤੀ ਗਈ ਅਤੇ ਦੋਹਾਂ ਮੰਜੀਆਂ ਦੇ ਵਿਚਕਾਰ ਉਹਨੂੰ ਰਖਿਆ ਗਿਆ ਪੀੜ੍ਹੀ ਤੇ ਅਤੇ ਆਲੇ ਦੁਆਲਿਓਂ ਕਪੜੇ ਨਾਲ ਲਪੇਟ ਦਿਤਾ।

ਹੁਣ ਨੀਂਦ ਕੀਹਨੂੰ ਆਵੇ! ਦੁੱਧ ਜੰਮ ਰਿਹਾ ਸੀ। ਧਿਆਨ ਕਾੜ੍ਹਨੀ ਵਲ ਤੇ ਦਿਲ ਭੱਲਿਆਂ ਵਿਚ। ਬਥੇਰੀਆਂ ਏਧਰ ਓਧਰ ਦੀਆਂ ਗੱਲਾਂ 'ਚ ਧਿਆਨ ਪਾਈਏ ਪਰ ਟਿਕਟਿਕੀ ਕਾਹੜਨੀ ਵੱਲ।

ਅੱਧਾ ਕੁ ਘੰਟਾ ਗਿਆ ਤਾਂ ਮੇਰੀ ਬੇਸਬਰੀ ਨੇ ਭੱਤੂ ਨੂੰ ਪੁਛ ਹੀ ਲਿਆ, "ਦੁੱਧ ਕੁਝ ਜੰਮਣਾ ਸ਼ੁਰੂ ਹੋ ਹੀ ਗਿਆ ਹੋਣੈ ਭੱਤੂ।" ਭੱਤੂ ਨੇ ਸਿਆਣਿਆਂ ਵਾਲੀ ਉਂਗਲੀ ਹਿਲਾ ਕੇ ਲੰਮੇ ਪਿਆਂ ਪਿਆਂ ਹੀ ਆਖਿਆਂ, "ਨਹੀਂ, ਬੀਬੀ ਕਹਿੰਦੀ ਹੁੰਦੀ ਏ, ਜਮਾਤੇ ਦੁੱਧ ਨੂੰ ਛੇੜੀਦਾ ਨਹੀਂ ਹੁੰਦਾ।" ਮੈਂ ਕਿਹਾ, "ਪਰ ਕੁਝ ਨਾ ਕੁਝ ਫਰਕ ਤਾਂ ਪਿਆ ਹੀ ਹੋਊ ਨਾ।" ਭੱਤੂ ਕਹਿਣ ਲਗਾ, "ਜੇ ਫੇਰ ਨਾ ਜੰਮਿਆ ਤਾਂ?" "ਤਾਂ ਫੇਰ ਪੀ ਲਵਾਂਗੇ। ਪਰ ਮੇਰਾ ਖਿਆਲ ਐ, ਖਰਾਬ ਨਹੀਂ ਹੋਣ ਲੱਗਾ, ਅਸੀਂ ਕੋਈ ਕਾੜ੍ਹਨੀ ਥੋੜ੍ਹੀ ਹਿਲਾਉਣੀ ਏ। ਨਾੜ ਨਾਲ ਪੀ ਕੇ ਵੇਖਾਂਗੇ।" ਮੇਰੀ ਨਾੜ ਦੀ ਈਜਾਦ ਦੀ ਗੱਲ ਸੁਣਕੇ ਭੱਤੂ ਦੀ ਕਿਰਓਸਿਟੀ ਭੀ ਜਾਗ ਪਈ, ਬੋਲਿਆ "ਵੇਖ ਲੈ।" ਵੇਖਣਾ ਕੀ ਏ, ਦੁੱਧ ਤੇ ਕਿਤੇ ਨਹੀਂ ਨਾ ਗਿਆ, ਨਾ ਜੰਮੂ ਤਾਂ ਪੀ ਲਾਂ ਗੇ।"

ਭੱਤੂ ਦਾ ਛੇੜਨ ਤੇ ਪੂਰਾ ਦਿਲ ਨਹੀਂ ਸੀ। ਸੋਚਦਾ ਹੋਇਆ ਬੋਲਿਆ, "ਹੱਛਾ ਪਹਿਲੋਂ ਖੁਸ਼ਬੋ ਲੈ ਲਈਏ। ਜੇ ਦਹੀਂ ਵਰਗੀ ਹੋਈ ਤਾਂ ਫੇਰ ਨਾੜ ਨਾਲ ਚੱਖਾਂਗੇ।"

ਪਰ ਨਾ ਤਾਂ ਦਹੀਂ ਵਰਗੀ ਖੁਸ਼ਬੋ ਅਤੇ ਨਾ ਹੀ ਸੁਆਦ। ਫੇਰ ਸਿਰ ਸਿਟ ਕੇ ਲੇਟ ਗਏ।

ਮੈਂ ਤਾਂ ਆਪਣੇ ਤਜਰਬੇ ਵਿਚ ਫੇਲ੍ਹ ਹੋਇਆ ਕੁਝ ਨਾ ਬੋਲਿਆ। ਪਰ ਭੱਤੂ ਪੰਦਰਾਂ ਕੁ ਮਿੰਟਾਂ ਪਿਛੋਂ (ਜੋ ਘਟ ਤੋਂ ਘਟ ਦੋ ਘੰਟੇ ਦਾ ਸਮਾਂ ਲਗਦਾ ਸੀ) ਬੋਲਿਆ, "ਸੌਂ ਗਿਐਂ?" ਮੈਂ ਕਿਹਾ, "ਨਹੀਂ।" "ਮੇਰੀ ਸਲਾਹ ਹੈ ਇਕ ਵਾਰੀ ਫੇਰ ਵੇਖੀਏ, ਤੂੰ ਉਤੋਂ ਕਰਕੇ ਵੇਖਿਆ ਸੀ ਨਾ, ਦਹੀਂ ਆਪਣੇ ਭਾਰ ਨਾਲ ਹੇਠਾਂ ਜਾ ਬਹਿੰਦਾ ਏ, ਤੇ ਮੇਰਾ ਖਿਆਲ ਐ ਹੇਠੋਂ ਜੰਮਣਾ ਸ਼ੁਰੂ ਹੋ ਗਿਆ ਹੋਵੇਗਾ।" "ਤੇਰੀ ਸਲਾਹ, ਵੇਖ ਲੈ।" ਭੱਤੂ ਨੇ ਨਾੜ ਨਾਲ ਥੋੜਾ ਜਿਹਾ ਦੁਧ ਖਿੱਚ ਕੇ ਮੇਰੀ ਹਥੇਲੀ ਤੇ ਛਡ ਦਿਤਾ ਅਤੇ ਫੇਰ ਖਿੱਚ ਕੇ

ਆਪ ਚੱਖਿਆ, ਅਤੇ ਫਿਰ ਹਿਲਾਇਆ, "ਉਂ।"

ਦੁੱਧ ਤਾਂ ਕਦੇ ਕਦੇ ਮਿਲ ਹੀ ਜਾਂਦਾ ਸੀ, ਅਤੇ ਪੀਵੀਦਾ ਸੀ, ਪਰ ਸੁਆਦ ਏਨਾਂ ਪੰਜਾਂ ਸੱਤਾਂ ਤਰੁਬਕਿਆਂ ਨੇ ਦਿਤਾ, ਉਹ ਨਾ ਕਦੀ ਪਹਿਲੋਂ ਆਇਆ ਸੀ ਨਾ ਕਦੀ ਫੇਰ।

ਮੈਂ ਕਿਹਾ, "ਭਾਈ ਜੰਮਿਆਂ ਤੇ ਭਾਵੇਂ ਨਹੀਂ ਪਰ ਸੋਹਣਾ ਸੁਆਦ ਬੜਾ ਏ।" "ਹੈ ਤੇ ਸਵਾਦ, ਫੇਰ ਕੀ, ਹਿਲ ਤੇ ਗਿਆ ਈ ਏ, ਜੰਮਣਾ ਤਾਂ ਇਸ ਨੇ ਹੈ ਨਹੀਂ, ਪੀ ਹੀ ਲਈਏ।"

"ਤੇ ਭੱਲਿਆਂ ਲਈ ਕਿਥੋਂ ਆਊ।" "ਪਹਿਲੋਂ ਪੀ ਤਾਂ ਲਈਏ, ਫੇਰ ਸੋਚਾਂਗੇ। ਸਵਾਲ ਤਾਂ ਸੁਆਦ ਦਾ ਏ ਨਾ। ਨਾਲੇ, ਭੱਲੇ ਕਿਹੜੇ ਹਕੀਮ ਨੇ ਦੱਸੇ ਨੇ।" ਅਤੇ ਅਸੀਂ ਦੋਵੇਂ ਖਿੜ ਖਿੜਾ ਕੇ ਹੱਸ ਪਏ, ਜਿਵੇਂ ਬਾਈਸਿਕਲ ਤੋਂ ਡਿਗਣ ਵਾਲਾ ਆਪਣੀ ਸ਼ਰਮਿੰਦਗੀ ਤੇ ਹੱਸਦਾ ਹੈ ਅਤੇ ਅਸੀਂ ਘੁੱਟੋ ਘੁੱਟੀ ਸੁਆਦ ਨਾਲ ਪੀ ਗਏ। ਓਧਰੋਂ ਨੀਂਦ ਆਈ ਹੋਈ ਸੀ ਓਧਰੋਂ ਸੁਆਦ, ਐਸੀ ਤੈਸੀ ਭੱਲਿਆਂ ਦੀ, ਅਸੀਂ ਸੌਂ ਗਏ।

ਬਾਪੂ ਜੀ ਦੀ ਵਾਪਸੀ ਵਿਚ ਭੀ ਥੋੜੇ ਦਿਨ ਰਹਿ ਗਏ ਸਨ। ਦਾਲ ਭੀ ਭਿੱਜੀ ਪਈ ਸੀ। ਮੈਂ ਉਸ ਨੂੰ ਸਵੇਰੇ ਰਗੜ ਕੇ ਸਕੂਲ ਗਿਆ ਅਤੇ ਸਕੂਲੋਂ ਆਉਂਦੇ ਅਸੀਂ ਹਲਵਾਈ ਕੋਲੋਂ ਦੋ ਪੈਸਿਆਂ ਦਾ ਦਹੀਂ ਲੈ ਆਏ। ਬਸਤੇ ਸੁਟ ਕੇ ਛੇਤੀ ਛੇਤੀ ਰੁਝ ਗਏ। ਅੱਗ ਬਾਲੀ, ਕੜਾਹੀ 'ਚ ਤੇਲ ਪਾਇਆ। ਹੁਣ ਵੜੇ ਤਲੀ ਤੇ ਬਣਾ ਬਣਾ ਕੇ ਕੜਾਹੀ 'ਚ ਛਡਣ ਦੀ ਡਿਊਟੀ ਭੱਤੂ ਦੀ ਸੀ।

ਪਹਿਲਾ ਵੜਾ ਪਾਉਂਦਿਆਂ ਹੀ ਤੇਲ ਨੇ ਝਗ ਛੱਡਣੀ ਸ਼ੁਰੂ ਕਰ ਦਿਤੀ ਅਤੇ ਏਨੀ ਕਿ ਬਾਹਰ ਚੁਲ੍ਹੇ ਤੇ ਵਹਿ ਤੁਰੀ। ਸੜਦੇ ਤੇਲ ਦੀ ਬੋ ਭੀ ਬੜੀ ਅਜੀਬ ਸੀ। ਡਿਉੜ੍ਹੀ ਦਾ ਵਿਹੜੇ ਵੱਲ ਖੁਲ੍ਹਦਾ ਬੂਹਾ ਤਾਂ ਅਸੀਂ ਅੰਦਰੋਂ ਬੰਦ ਕੀਤਾ ਹੋਇਆ ਸੀ, ਪਰ ਬਾਹਰਲਾ ਖੁੱਲ੍ਹਾ ਹੀ ਸੀ। ਦਰਵਾਜ਼ਾ ਖੜਕਿਆ, ਫੇਰ ਆਵਾਜ਼ਾਂ ਆਈਆਂ। "ਸਰਦਾਰ ਹੋਰੀਂ ਘਰੇ ਨੇ?"

ਸਾਡੇ ਦਿਲ ਧੜਕਣ ਲਗ ਪਏ। ਇਹ ਕੌਣ ਆ ਗਿਐ? ਫੇਰ ਖੜਕਿਆ, ਫੇਰ ਖੜਕਿਆ। ਖੋਲ੍ਹਣਾ ਪਿਆ। ਬਾਪੂ ਹੋਰਾਂ ਨੂੰ ਇਕ ਆਦਮੀ ਮਿਲਣ ਆਇਆ ਸੀ। ਉਹਨੇ ਜਿਸ ਵੇਲੇ ਤੇਲ ਦਾ ਧੂੰਆਂ ਵੇਖਿਆ ਤੇ ਬੋ ਸੁੰਘੀ ਤਾਂ ਕਹਿਣ ਲਗਾ, "ਮੂਰਖੋ ਕਿਤੇ ਕੱਚੇ ਤੇਲ ਵਿਚ ਤੇ ਨਹੀਂ ਕੁਝ ਤਲਣਾ ਸ਼ੁਰੂ ਕਰ ਦਿਤਾ? ਜਦ ਤਕ ਤੇਲ ਚੰਗੀ ਤਰ੍ਹਾਂ ਸੜ ਨਾ ਜਾਵੇ ਇਸ ਵਿਚ ਕੋਈ ਚੀਜ਼ ਨਹੀਂ ਪਾਣੀ ਚਾਹੀਦੀ।"

ਕਹਿੰਦੇ ਨੇ ਕਿ 'ਫਲਾਣਾ ਕਿਸੇ ਚੰਗੇ ਮਹੂਰਤ ਘਰੋਂ ਨਹੀਂ ਚਲਿਆ, ਜਾਂ ਚੰਗੇ ਮਹੂਰਤ ਕੰਮ ਨਹੀਂ ਸ਼ੁਰੂ ਕੀਤਾ ਤੇ ਜੋ ਕੁਝ ਕਰਦਾ ਰਿਹਾ ਭੈੜਾ ਹੀ ਹੁੰਦਾ ਰਿਹੈ।'

ਅਸੀਂ ਕਿਸੇ ਚੰਗੇ ਮਹੂਰਤ ਭੱਲੇ ਖਾਣ ਦੀ ਰੀਝ ਨਹੀਂ ਸੀ ਬਣਾਈ ਕਿ ਅਸੀਂ ਕਿਸੇ ਕੰਮ 'ਚ ਭੀ ਕਾਮਯਾਬ ਨਹੀਂ ਹੋਏ। ਉਤੋਂ ਬੱਕਰਾ ਹਰ ਸ਼ਾਮ ਡਿਉੜ੍ਹੀ 'ਚ ਫੇਰੇ ਪਾਉਣ ਲਗ ਪਿਆ। ਦੂਜੇ ਚੁਲੇ ਤੇ ਉਬਲੇ ਤੇਲ ਨੇ ਐਸੀ ਸਮਸਿਆ ਪੈਦਾ ਕਰ ਦਿਤੀ ਕਿ ਸੁਲਝਣ 'ਚ ਹੀ ਨਹੀਂ ਸੀ ਆਉਂਦੀ।

ਅਸੀਂ ਦੋਵੇਂ ਮੱਥੇ ਤੇ ਹੱਥ ਰੱਖੀ ਕਿਸਮਤ ਨੂੰ ਕੋਸ ਰਹੇ ਸਾਂ ਕਿ ਭੱਤੂ ਭਾਈ ਬੋਲਿਆ, "ਕੋਈ ਖੂਨ ਤਾਂ ਨਹੀਂ ਕੀਤਾ, ਭੱਲੇ ਤਲਣ ਦੀ ਕੋਸ਼ਿਸ਼ ਕੀਤੀ ਸੀ, ਨਹੀਂ ਕਾਮਯਾਬ ਹੋਏ। ਬਾਪੂ ਜੀ ਨੂੰ ਕਹਿ ਦਿਆਂਗੇ, ਭੱਲੇ ਤਲਣ ਲਗੇ ਸਾਂ, ਗਲਤੀ ਹੋ ਗਈ, ਖਤਮ!" "ਏਥੇ ਈ ਤਾਂ 'ਖਤਮ' ਨਹੀਂ ਹੋਣ ਲਗਾ ਭਰਾਵਾ, ਚਾਰ ਪੰਣਗੀਆਂ ਵੀ।" ਮੈਂ ਮੂੰਹ ਸੁੱਟੀ ਸੁੱਟੀ ਕਿਹਾ। ਭੱਤੂ ਬੜਾ ਸਿਆਣਾ ਜਿਹਾ ਮੂੰਹ ਬਣਾ ਕੇ ਕਹਿਣ ਲਗਾ, "ਅੱਗੇ ਕਿਹੜੀਆਂ ਨਹੀਂ ਪੈਂਦੀਆਂ? ਚਾਰ ਹੋਰ ਪੈ ਜਾਣ, ਆਪਣੇ ਬੱਚਿਆਂ ਤੇ ਮਾਪਿਆਂ ਦਾ ਜ਼ੁਲਮ ਪਤਾ ਨਹੀਂ ਕਦੋਂ ਹਟੂ?" ਅਤੇ ਉੱਠ ਕੇ ਚਲਿਆ ਗਿਆ। ਮੈਂ ਸੋਚਦਾ ਰਿਹਾ ਕਿ ਜੇ ਚੁੱਲ੍ਹਾ ਖੁਰਚ ਕੇ ਮਿੱਟੀ ਲਾਈ ਤਾਂ ਉਹ ਬਾਪੂ ਜੀ ਦੇ ਆਉਣ ਤਕ ਸੁਕਣੀ ਨਹੀਂ, ਸਗੋਂ ਨਪਿਆਂ ਪਾਪ ਦੂਣਾ ਹੋ ਜਾਣਾ ਹੈ। ਸੱਚੋ ਸੱਚ ਹੀ ਬੋਲ ਦਿਆਂਗੇ। ਸਾਡੀ ਬੈਠਕ ਵਿਚ "ਕੂੜ ਨਿਖੁਟੇ ਨਾਨਕਾ ਓੜਕ ਸੱਚ ਰਹੀ" ਲਿਖਿਆ ਹੋਇਆ ਸੀ।

ਬਾਪੂ ਹੋਰੀਂ ਆਏ ਤਾਂ ਉਹਨਾਂ ਆਉਂਦਿਆਂ ਹੀ ਵੇਖਿਆ ਅਤੇ ਪੁਛਿਆ, "ਚੁਲ੍ਹੇ ਨੂੰ ਕੀ ਹੋਇਆ ਐ?" "ਅਸੀਂ ਪਕੌੜੇ ਤਲਣ ਲਗੇ ਸੀ, ਤੇਲ ਉਬਲ ਗਿਆ।" "ਕੱਚੇ ਤੇਲ 'ਚ ਪਾ ਦਿਤੇ ਹੋਣੇ ਨੇ?" ਮੈਂ ਪੋਲੇ ਜਹੇ ਸਿਰ ਹਿਲਾਇਆ। ਕਹਿਣ ਲੱਗੇ, "ਇਕੱਲੇ—ਇਕੱਲੇ।" ਬਸ ਐਵੇਂ ਡਰ ਡਰ ਕੇ ਖੂਨ ਸੁਕਦਾ ਰਿਹਾ। ਜਾਪਿਆ ਕਿ ਸਜ਼ਾ ਨਾਲੋਂ ਸਜ਼ਾ ਦਾ ਡਰ ਵਧੇਰੇ ਘਾਤਕ ਹੁੰਦਾ ਹੈ। ਪਰ ਭੱਲਿਆਂ ਵਾਲੀ ਗੱਲ ਤਾਂ ਵਿੱਚੇ ਹੀ ਰਹੀ।

ਬਾਪੂ ਜੀ ਜਾਣ ਲਗੇ ਦੁਵਾਨੀ ਕੁ ਦੇ ਜਾਂਦੇ ਹੁੰਦੇ ਸਨ, ਪਈ ਜੇ ਕਿਤੇ ਲੋੜ ਪਈ ਤਾਂ ਵਰਤ ਲਈਂ ਅਤੇ ਹਰ ਪੈਸੇ ਦੀਆਂ ਪੈਨਸਲਾਂ ਤੇ ਰਬੜਾਂ ਜਾਂ ਵਡੇ ਹੋਣ ਤੇ ਰੰਗ ਜਾਂ ਬੁਰਸ਼ ਖਰੀਦਦਾ ਹੁੰਦਾ ਸਾਂ। ਦੂਜੇ ਦਿਨ ਦਿਲ ਕਢਿਆ ਅਤੇ ਭੱਤੂ ਨੂੰ ਨਾਲ ਲੈ ਕੇ ਚੌਂਹ ਪੈਸਿਆ ਦੇ ਚਾਰ ਭੱਲੇ ਹਲਵਾਈ ਦੀ ਦੁਕਾਨ ਤੋਂ ਖਰੀਦ ਕੇ ਆਪਣੀ ਦਰਿਆ-ਦਿਲੀ ਤੇ ਇਰਾਦੇ ਦੀ ਦ੍ਰਿੜ੍ਹਤਾ ਦਾ ਸਬੂਤ ਦਿਤਾ।

# ਜੱਪ ਪਰਯੋਗ ਸ੍ਰੀ ਭੈਣੀ ਸਾਹਿਬ

—ਜਗਦੀਸ਼ ਸਿੰਘ

ਸ੍ਰੀ ਭੈਣੀ ਸਾਹਿਬ ਵਿਚ ਅਧਿਆਤਮ ਕੁੰਭ ਜੱਪ ਪਰਯੋਗ ਸਮਾਗਮ ਪੂਰਾ ਅੱਸੂ ਦਾ ਮਹੀਨਾ ੧੬ ਸਤੰਬਰ ਤੋਂ ੧੬ ਅਕਤੂਬਰ ਤਕ ਰਿਹਾ ਹੈ। ਇਹ ਮਹੀਨਾ ਅਭਿਆਸੀਆਂ ਵਾਸਤੇ ਨਾਮ ਸਿਮਰਨ ਦਾ ਮਹੀਨਾ ਹੁੰਦਾ ਹੈ। ਵੈਸੇ ਤਾਂ ਸ੍ਰੀ ਭੈਣੀ ਸਾਹਿਬ ਐਸੀ ਲਾਮਿਸਾਲ ਧਰਤੀ ਹੈ ਜਿਦੇ ਕਣ ਕਣ ਵਿਚ ਨਾਮ ਦਾ ਵਾਸਾ ਹੈ। ਜਦੋਂ ਸਤਿਗੁਰੂ ਮਹਾਰਾਜ ਜੀ ਉਥੇ ਹੁੰਦੇ ਹਨ ਤਾਂ ਇਕ ਅਧਿਆਤਮਕ ਮੇਲਾ ਤਾਂ ਰੋਜ਼ ਹੀ ਹੁੰਦਾ ਹੈ ਪਰ ਜੱਪ ਪਰਯੋਗ ਦਾ ਇਕ ਮਹੀਨਾ ਸਤਿਗੁਰੂ ਜੀ, (ਸਤਿਗੁਰੂ ਜਗਜੀਤ ਸਿੰਘ ਜੀ) ਪੂਰਾ ਸਮਾਂ ਸ੍ਰੀ ਭੈਣੀ ਸਾਹਿਬ ਹੀ ਬਿਰਾਜਦੇ ਹਨ। ਭਾਵੇਂ ਉਹਨਾਂ ਦੀ ਆਪਣੀ ਨਾਮ ਦੀ ਕਮਾਈ ਦਾ ਅਖੁਟ ਭੰਡਾਰ ਹੈ। ਸਾਰੀ ਗੁਰਬਾਣੀ ਉਹਨਾਂ ਦੀ ਰਸਨਾ ਤੇ ਹੈ ਪਰ ਸਿਖਾਂ ਦੇ ਪੂਰਨਿਆਂ ਵਾਸਤੇ ਉਹ ਆਪ ਵੀ ਰੋਜ਼ਾਨਾ ਆਪਣਾ ਸਮਾਂ ਅਠ ਘੰਟੇ ਦਾ ਨਾਮ ਸਿਮਰਨ ਦੇ ਨਾਲ ਨਾਲ ਆਸਾ ਦੀ ਵਾਰ ਦਾ ਕੀਰਤਨ ਗਾਇਣ ਅਤੇ ਸਰਵਨ ਕਰਨ, ਦੁਪਹਿਰ ਦਾ ਇਕ ਘੰਟੇ ਦਾ ਨਿਯਮਤ ਨਾਮ ਸਿਮਰਨ, ਕੀਰਤਨ, ਕਥਾ ਅਤੇ ਵਿਚਾਰ ਵਿਮਰਸ਼ ਵਿਚ ਬਤੀਤ ਕਰਦੇ ਹਨ। ਸਾਧ ਸੰਗਤਾਂ ਤਾਂ ਲੰਗਰ ਪਾਣੀ ਛੱਕ ਕੇ ਵਿਸ਼ਰਾਮ ਕਰ ਸਕਦੀ ਹੈ ਪਰ ਆਪ ਸਤਿਗੁਰੂ ਜੀ ਸੰਗੀਤ ਵਿਦਿਆਰਥੀਆਂ ਨੂੰ ਸਮਾਂ ਦਿੰਦੇ ਸਰੀਰ ਦੀ ਕਸਰਤ ਲਈ ਬੈਡਮਿੰਟਨ ਖੇਡਣ, ਆਏ ਗਏ ਨਾਲ ਗਲਬਾਤ ਕਰਨ ਅਤੇ ਸਮਾਜ ਵਾਸਤੇ ਹੋਰ ਮਸਲੇ ਨਜਿਠਣ ਵਾਸਤੇ ਵੀ ਸਮਾਂ ਕਢਦੇ ਹਨ। ਏਨੀਆਂ ਗਲਾਂ ਲਿਖ ਕੇ ਵੀ ਪੂਰਨ ਤੌਰ ਤੇ ਉਹਨਾਂ ਦੇ ਨਿਤ ਕਰਮ ਨੂੰ ਆਂਕਿਆਂ ਨਹੀਂ ਜਾ ਸਕਦਾ।

ਕਹਿਣ ਤੋਂ ਭਾਵ ਹੈ ਕਿ ਇਕ ਮਹੀਨੇ ਦੇ ਸਮੇਂ ਵਿਚ ਪੂਰਨ ਰੂਪ ਵਿਚ ਆਤਮਾ ਨੂੰ ਹੰਗਾਲਿਆ ਜਾ ਸਕਦਾ ਹੈ। ਮਨ ਅਤੇ ਤਨ ਨੂੰ ਰਾਮ ਰੰਗ ਵਿਚ ਰੰਗਿਆ ਜਾ ਸਕਦਾ ਹੈ। ਬਹੁਤ ਵਾਰ ਜੀਅ ਕੀਤਾ ਹੈ ਕਿ ਜੇ ਸਾਰਾ ਮਹੀਨਾ ਨਹੀਂ ਤਾਂ ਇਕ ਹਫਤਾ ਹੀ ਇਸ ਕੁੰਭ ਦਾ ਇਸ਼ਨਾਨ ਕੀਤਾ ਜਾਵੇ ਪਰ ਜਿਹੜੇ ਗੁਰਮੁਖ ਪਿਆਰੇ ਸਾਰੇ ਸੰਗਲ ਤੋੜ ਕੇ ਉਥੇ ਜਾ ਪਹੁੰਚਦੇ ਨੇ ਉਹਨਾਂ ਦੀ ਸ਼ਰੇਣੀ ਵਿਚ ਸ਼ਾਮਲ ਹੋਣ ਦਾ ਅਵਸਰ ਹਰ ਵਾਰ ਖੁੰਝ ਜਾਂਦਾ ਹੈ। ਉਥੋਂ ਦੀ ਸੋਅ ਸੁਣ ਸੁਣ ਕੇ ਆਤਮਾ ਪਵਿਤਰ ਹੁੰਦੀ ਹੈ ਮਨ ਦੇ ਵਿਕਾਰ ਨਸਦੇ ਹਨ। ਇਸ ਵਾਰ ਆਦਿ ਅਤੇ ਅੰਤ ਦਾ ਦਰਸ਼ਨ ਕਰਕੇ ਹੀ ਆਪਣੇ ਆਪ ਨੂੰ ਵਡਭਾਗੇ ਸਮਝਿਆ ਹੈ।

### ਆਰੰਭ

ਅੱਸੂ ਦੀ ਸੰਗਰਾਂਦ ਨੂੰ ਅਧੀ ਰਾਤ ਤੋਂ ਹੀ ਪਰਯੋਗ ਦਾ ਆਰੰਭ ਹੋ ਚੁਕਾ ਸੀ। ਆਪਣੀ ਬੱਚੀ ਦੇ ਅਨੰਦ ਕਾਰਜ ਦੇ ਸਬਬ ਨਾਲ ਤੜਕੇ ਹਰੀਮੰਦਰ ਵਿਚ ਜਾਣ ਦਾ ਅਵਸਰ ਮਿਲਿਆ। ਹਰੀਮੰਦਰ ਦਾ ਹਾਲ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਾਦਾ ਗੁਰੂ, ਸਤਿਗੁਰੂ ਹਰੀ ਸਿੰਘ ਜੀ ਦੀ ਯਾਦ ਵਿਚ ਬਣਿਆ ਹੈ। ਬੜਾ ਸਮਾਂ ਇਹ ਇਕ ਛੱਪਰ ਨੁਮਾ ਹਾਲ ਰਿਹਾ। ਕੁਝ ਸਮਾਂ ਛੱਤਾਂ ਸੀਮੇਂਟ ਦੀਆਂ ਚਦਰਾਂ ਦੀਆਂ ਰਹੀਆਂ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਦੇ ਚੌਮੁਖੀਏ ਵਿਕਾਸ ਤਹਿਤ ਇਸ ਮੰਦਰ ਨੂੰ ਵੀ ਦੁਗਣਾ ਆਕਾਰ ਵਾਲਾ ਕਰਕੇ ਪੱਕਾ ਦਰਸ਼ਨੀ ਅਸਥਾਨ ਬਣਾ ਦਿਤਾ ਹੈ। ਅਵਾਜ਼ ਦਾ ਗੁਪਤ ਪਰਬੰਧ, ਹਵਾ ਅਤੇ ਬਿਜਲੀ ਦਾ ਪਰਬੰਧ ਕਮਾਲ ਦਾ ਕੀਤਾ ਹੈ। ਇਸ ਨਵੇਂ ਆਧੁਨਿਕ ਸਰੂਪ ਵਾਲੇ ਹਰੀਮੰਦਰ ਵਿਚ ਪਹਿਲਾ ਦੀਵਾਨ ਅਸੂ ਦੀ ਸੰਗਰਾਂਦ ੧੬ ਸਤੰਬਰ ੧੯੯੬ ਨੂੰ ਹੀ ਸੀ। ਅਖਾਂ ਦੇਖਦੀਆਂ ਹੀ ਰਹਿ ਗਈਆਂ। ਪਹਿਲੇ ਦਿਨ ਸਾਰਾ ਮੰਦਰ ਸਫੈਦ ਬਸਤਰ ਧਾਰੀ ਸੰਗਤਾਂ ਨਾਲ ਲਬਾਲਬ ਸੀ। ਉਪਰ ਛੱਤ ਵਲ ਨਜ਼ਰ ਮਾਰੋ ਤਾਂ ਜਿਵੇਂ ਸਾਰਾ ਤਾਰਿਕਾ ਮੰਡਲ ਇਥੇ ਹੀ ਸੀ। ਅੰਦਰ ਹਵਨ ਕਰਨ ਦੀ ਨਵੀਨ ਵਿਵਸਥਾ ਸੀ। ਹਵਨ ਹੋ ਰਿਹਾ ਸੀ ਅਤੇ ਹਵਨ ਦਾ ਧੂੰਆਂ ਸੰਭਾਲਣ ਵਾਸਤੇ ਇਕ ਵਡਆਕਾਰੀ ਪਾਈਪ ਛੱਤ ਚੋਂ ਹਵਨ ਮੰਡਪ ਤਕ ਆਇਆ ਸੀ ਜਿਸ ਦੇ ਹੇਠਲੇ ਸਿਰੇ ਤੇ ਵਡੀ ਸਾਰੀ ਪੀਕ ਵਰਗਾ ਆਕਾਰ ਸੀ। ਸਾਰਾ ਧੂੰਆ ਇਸੇ ਚਿਮਨੀ ਰਾਹੀਂ ਆਕਾਸ਼ ਵਲ ਜਾ ਰਿਹਾ ਸੀ। ਜਦ ਹਵਨ ਹੋ ਚੁਕਾ ਸੀ ਤਾਂ ਇਹ ਹਵਨ ਚਿਮਨੀ ਹੌਲੀ ਹੌਲੀ ਉਪਰ ਨੂੰ ਚਲੀ ਗਈ। ਪਰੰਪਰਾ ਅਤੇ ਆਧੁਨਿਕਤਾ ਦਾ ਕੈਸਾ ਸੁੰਦਰ ਸੁਮੇਲ ਹੈ। ਪਾਵਨ ਪਵਿਤਰ ਸੁਗੰਧਤ ਵਾਤਾਵਰਨ ਵਿਚ ਬਚੇ ਜੁਆਨ ਬਿਰਧ ਸਿੰਘ ਬੀਬੀਆਂ ਕੇਸਾਂ ਸਮੇਤ ਇਸ਼ਨਾਨ ਬਾਦ ਚੌਂਕੜੇ ਮਾਰ ਕੇ ਮਾਲਾ ਫੇਰ ਰਹੇ ਸਨ। ਤੰਤੀ ਸਾਜ਼ਾਂ ਦਾ ਇਕ ਭਰਪੂਰ ਰਾਗੀਆਂ ਦਾ ਜਥਾ ਗੁਰਮਤ ਅਤੇ ਸ਼ਾਸਤਰੀ ਸੰਗੀਤ ਦੀਆਂ ਸੁਰ ਰੀਤਾਂ ਵਿਚ ਕੀਰਤਨ ਕਰਦਾ ਹੋਇਆ ਅਤੇ ਸਤਿਗੁਰੂ ਜੀ ਦੇ ਨੂਰੀ ਆਭਾ ਵਾਲੇ ਮੁਖ ਮੰਡਲ ਦੇ ਦਰਸ਼ਨ, ਉਸ ਦਿਨ ਦੀ ਯਾਦ, ਮਨ ਤੇ ਸਦਾ ਲਈ ਅਮਿਟ ਪਰਭਾਵ ਛੱਡ ਗਈ ਹੈ।

### ਵੱਡਾ ਮੇਲਾ

ਜਲੰਧਰ ਵਿਚ ਸ. ਨਾਨਕ ਸਿੰਘ ਸ਼ਤਾਬਦੀ ਸਮਾਰੋਹ

ਦਾ ਕਾਰਜ, ਵਰਿਆਮ ਚੇ ਦੋ ਅੰਕਾਂ ਦੀ ਤਿਆਰੀ, ਹੋਰ ਵੀ ਕੁਝ ਸਮਾਜਕ ਅਤੇ ਕੁਝ ਘਰੇਲੂ ਰੁਝੇਵਿਆਂ ਦੇ ਚੱਕਰ ਵਿਚ ਸ੍ਰੀ ਭੈਣੀ ਸਾਹਿਬ ਸਰੀਰ ਕਰਕੇ ਨਾ ਜਾ ਸਕਿਆ, ਭਾਵੇਂ ਮਨ ਹਰ ਵੇਲੇ ਉਥੇ ਹੀ ਸੀ। ੧੪ ਸਤੰਬਰ ਨੂੰ ਸਵੇਰੇ ਚੱਲ ਕੇ ਜਦੋਂ ਉਥੇ ਪੁਜਿਆ ਤਾਂ ਮਨ ਵਿਚ ਦੋਸ਼-ਭਾਵਨਾ ਭਾਰੂ ਸੀ। ਸੋਚਿਆ ਸਤਿਗੁਰੂ ਜੀ ਦੇ ਦਰਸ਼ਨ ਕੋਠੀ ਅੰਦਰ ਜਾ ਕੇ ਕਰ ਆਉਂਦਾ ਹਾਂ। ਪਤਾ ਲਗਾ ਕਿ ਸਤਿਗੁਰੂ ਜੀ ਤਾਂ ਦੀਵਾਨ ਵਿਚ ਹਨ। ਆਪ ਦੀਵਾਨ ਵਿਚ ਰੋਜ਼ਾਨਾ ਨਿਤਨੇਮ (ਨਾਮ ਸਿਮਰਨ) ਵੇਲੇ ਤਾਂ ਪੁਜਦੇ ਹੀ ਹਨ...ਪਹਿਲਾਂ ਵੀ ਚਲੇ ਜਾਂਦੇ ਹਨ, ਪਰ ਅੱਜ ਤਾਂ ਨਿਤਨੇਮ ਦਾ ਸਮਾਂ ਵੀ ਅਗੇਤਾ ਹੀ ਸੀ। ਦੀਵਾਨ-ਅਸਥਾਨ ਤੇ ਪੁਜਦਿਆਂ ਜਥੇਦਾਰ ਅਮਰ ਸਿੰਘ ਨਕੋੜਾ ਦੇ ਇਤਿਹਾਸਕ ਅਤੇ ਸਾਹਿਤਕ ਛੋਹਾਂ ਵਾਲੇ ਸੰਗੀਤਮਈ ਦੀਵਾਨ ਦਾ ਭੋਗ ਪੈ ਚੁਕਾ ਸੀ ਅਤੇ ਦੁਪਹਿਰ ਦੇ ਨਿਤਨੇਮ ਦੀ ਅਰਦਾਸ ਹੋ ਚੁਕੀ ਸੀ। ਰਸਤੇ ਵਿਚ ਗੋਲ ਮੰਦਰ ਦੇ ਲਾਗੇ ਛੋਟੇ ਛੋਟੇ ਬੱਚੇ ਮਾਸਟਰ ਦਰਸ਼ਨ ਸਿੰਘ ਅਤੇ ਸੰਤ ਆਤਮਾ ਸਿੰਘ ਜੋਹਲ ਦੀ ਕਿਆਦਤ ਵਿਚ ਢੋਲਕ ਛੈਣੇ ਅਤੇ ਹਾਰਮੋਨੀਅਮ ਲੈ ਕੇ ਖੜ੍ਹੇ ਸਨ। ਇਹ ਸੰਤ ਵਰਿਆਮ ਸਿੰਘ ਜੀ ਰਤਵਾੜਾ ਸਾਹਿਬ ਵਾਲਿਆਂ ਦੇ ਸੁਆਗਤ ਵਾਸਤੇ ਖੜ੍ਹੇ ਸਨ। ਸੰਤ ਵਰਿਆਮ ਸਿੰਘ ਜੀ, ਸੰਤ ਈਸ਼ਰ ਸਿੰਘ ਰਾੜਾ ਸਾਹਿਬ ਵਾਲਿਆਂ ਦੀ ਪਰੰਪਰਾ 'ਚੋਂ ਹਨ। ਬਹੁਤ ਵੱਡੀ ਮਾਨਤਾ ਵਾਲੇ ਮਹਾਪੁਰਸ਼ ਹਨ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸਨੇਹ ਅਤੇ ਸ਼ਰਧਾ ਰਖਦੇ ਹਨ। ਦੀਵਾਨ ਬਾਹਰ ਖੁਲ੍ਹੇ ਮੈਦਾਨ ਵਿਚ ਸ਼ਮਿਆਨਿਆਂ ਹੇਠ ਲਗਾ ਸੀ। ਦਿੱਲੀ ਦਾ ਨਾਮਧਾਰੀ ਸੇਵਕ ਜਥਾ ਸਦਾ ਵਾਂਗ ਹੀ ਸੰਗਤ ਦੇ ਜੋੜਿਆਂ ਅਤੇ ਸਾਮਾਨ ਦੀ ਸੰਭਾਲ ਕਰ ਰਿਹਾ ਸੀ। ਬਹੁਤ ਹੀ ਅਨੁਕੂਲ ਮੌਸਮ, ਨਾ ਗਰਮੀ ਨਾ ਸਰਦੀ, ਥੱਲੇ ਘਾਹ ਉਪਰ ਵਿਛਾਈਆਂ ਕੀਤੀਆਂ ਸਨ। ਖੁਲ੍ਹਾ ਖੁਲ੍ਹਾ ਵਾਤਾਵਰਣ ਸੀ ਅਤੇ ਦੁਪਹਿਰ ਵੇਲੇ ਦੇ ਹਜ਼ੂਰੀ ਦੀਵਾਨ ਵਿਚ ਸੰਗਤਾਂ ਦੀਆਂ ਕਾਂਗਾਂ ਆਉਣੀਆਂ ਆਰੰਭ ਹੀ ਹੋਈਆਂ ਸਨ। ਪੰਡਾਲ ਅੰਦਰ ਵਿਦਿਅਕ ਜਥੇ ਦੇ ਮੈਂਬਰ ਅਤੇ ਹੋਰ ਜਵਾਨ, ਮਾਈ-ਭਾਈ ਸੇਵਾਦਾਰ ਮੁਸਤੈਦੀ ਨਾਲ ਸੰਗਤਾਂ ਨੂੰ ਥਾਓਂ-ਥਾਈਂ ਬਿਠਾ ਰਹੇ ਸਨ।

ਦੀਵਾਨ ਅਸਥਾਨ ਤਕ ਪੁਜਦਿਆਂ ਉਡਦੀ ਝਾਤੀ ਮਾਰਿਆਂ ਪ੍ਰਭਾਵ ਇਹ ਪੈ ਰਿਹਾ ਸੀ ਕਿ ਇਸ ਵਾਰ ਮਿੱਟੀ ਦੀ ਧੂੜ ਨਹੀਂ ਸੀ ਉੱਡ ਰਹੀ। ਘਾਹ ਅਤੇ ਇੱਟਾਂ ਦੇ ਫ਼ਰਸ਼ਾਂ ਨੇ ਇਹ ਫਰਕ ਪਾਇਆ ਸੀ। ਆਓ-ਭਗਤ, ਪਾਠਾਂ ਦੀ ਸੇਵਾ, ਸਤਿਜੁਗ ਅਖਬਾਰ ਦਾ ਵਡਾ ਸਟਾਲ ਅਤੇ ਹੋਰ ਕਾਰਜਾਂ ਵਾਸਤੇ ਵਖਰੇ ਵਖਰੇ ਸ਼ਾਮਿਆਨੇ ਲਗੇ ਹੋਏ ਸਨ। ਸੰਤ ਕਸ਼ਮੀਰ ਸਿੰਘ ਨੇ ਵਰਿਆਮ ਵਾਸਤੇ ਵੀ ਇਕ ਸਟਾਲ ਲਈ ਸਾਮਾਨ ਲਿਆ ਦਿਤਾ ਸੀ। ਰਸਤੇ ਵਿਚ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦਾ ਵਖਰਾ ਦਫਤਰ (ਸਟਾਲ) ਵੀ ਸੀ ਅਤੇ ਡਾਕਟਰੀ ਸਹਾਇਤਾ ਵਾਲੇ ਕੈਂਪ ਵੀ ਸਨ। ਇਸ ਸਭ ਕਾਸੇ ਦਾ ਮਨ ਤੇ ਬਹੁਤ ਸੁਖਾਵਾਂ ਪ੍ਰਭਾਵ ਪੈ ਰਿਹਾ ਸੀ। ਭਾਵੇਂ ਏਡਾ ਵੱਡਾ ਅੰਤਰ-ਰਾਸ਼ਟਰੀ ਪੱਧਰ ਦਾ ਸਮਾਗਮ ਸੀ, ਪਰ ਰੌਲਾ ਜ਼ਰਾ ਨਹੀਂ ਸੀ ਅਤੇ ਦੀਵਾਨ ਦੀ ਆਵਾਜ਼ ਵੀ ਜ਼ਿਆਦਾਤਰ ਵੱਡੇ ਪੰਡਾਲ ਦੇ ਅੰਦਰ ਅੰਦਰ ਹੀ ਸੀ।

ਜਦ ਮੈਂ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਤਾਂ ਆਪ ਜੀ ਥੋਹੜੇ ਮੁਸਕਰਾਏ ਅਤੇ ਸਿਰ ਹਿਲਾਕੇ ਨਮਸਕਾਰ ਪਰਵਾਨ ਕੀਤੀ। ਇਸ ਇਕੋ ਪਲ ਨੇ ਮੇਰੇ ਮਨ ਅੰਦਰਲੀ ਮਹੀਨੇ ਭਰ ਦੀ ਦੋਸ਼-ਭਾਵਨਾ ਨੂੰ ਧੋ ਦਿਤਾ। ਇਸ ਮੁਸਕਾਨ ਨੇ ਮੇਰੀ ਯਾਤਰਾ ਸਫਲ ਕਰ ਦਿਤੀ ਸੀ। ਪੂਰਨ ਖ਼ਾਮੋਸ਼ੀ ਵਿਚ ਸੰਗਤਾਂ ਸਿਮਰਨ ਕਰ ਰਹੀਆਂ ਸਨ, ਪਰ ਇਸ ਖ਼ਾਮੋਸ਼ੀ ਨੂੰ ਇਕ ਆਵਾਜ਼ ਤੋੜ ਵੀ ਰਹੀ ਸੀ—ਉਹ ਸੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਵਾਜ਼, ਜੋ ਟੇਪ ਮਸ਼ੀਨ 'ਚੋਂ ਉਪਦੇਸ਼ ਕਥਾ ਰੂਪ ਵਿਚ ਆ ਰਹੀ ਸੀ।

### ਸੰਤ ਵਰਿਆਮ ਸਿੰਘ ਜੀ ਰਤਵਾੜਾ ਸਾਹਿਬ ਵਾਲੇ

ਦੂਰੋਂ ਢੋਲਕੀ ਦੀ ਆਵਾਜ਼ ਆਈ ਤਾਂ ਮੈਂ ਸਮਝ ਗਿਆ ਕਿ ਸੰਤ ਵਰਿਆਮ ਸਿੰਘ ਜੀ ਸੁਆਗਤ ਦੁਆਰ ਤੇ ਪੁਜ ਗਏ ਹਨ। ਮੈਂ ਨਜ਼ਾਰਾ ਦੇਖਣ ਵਾਸਤੇ ਬਾਹਰ ਆਇਆ ਤਾਂ ਦੂਰੋਂ ਸੰਤਾਂ ਦਾ ਜਥਾ ਤੁਰਿਆ ਆਉਂਦਾ ਦਿਸਿਆ—ਅੱਗੇ ਅੱਗੇ ਸੰਤ ਜੀ ਸਨ, ਉਹਨਾਂ ਦੇ ਨਾਲ ਉਹਨਾਂ ਦੇ ਸੇਵਕ ਪ੍ਰੋਫੈਸਰ ਗੁਰਦੇਵ ਸਿੰਘ ਜੀ ਅਤੇ ਹੋਰ ਸਿੰਘ ਸਨ, ਨਾਲ ਸੰਤ ਦਲੀਪ ਸਿੰਘ ਨਾਮਧਾਰੀ ਸਨ, ਪਿੱਛੇ ਪਿੱਛੇ ਤਿੰਨ ਕੁ ਕਾਰਾਂ ਸਨ। ਬੱਚਿਆਂ ਦੇ ਕੀਰਤਨ ਦੀ ਸਮਾਪਤੀ ਹੋ ਚੁਕੀ ਸੀ। ਪੰਡਾਲ ਵੱਲ ਆਉਂਦਿਆਂ ਜਦ ਮੈਂ ਦਰਸ਼ਨ ਕੀਤੇ ਤਾਂ ਦਲੀਪ ਸਿੰਘ ਹੋਰਾਂ ਸੰਤਾਂ ਨੂੰ ਮੇਰੇ ਬਾਰੇ ਦਸਿਆ। ਸੰਤਾਂ ਨੇ ਨਿਰਛਲ ਮੁਸਕਾਨ ਨਾਲ ਮੇਰੇ ਵਲ ਵੇਖਿਆ ਅਤੇ ਪੁਛਣ ਲੱਗੇ—'ਵਰਿਆਮ' ਕਿੰਨੀ ਗਿਣਤੀ 'ਚ ਛਪਦਾ ਹੈ?

ਨਿਤਨੇਮ ਦੀ ਅਰਦਾਸ ਬਾਅਦ ਸੰਤ ਵਰਿਆਮ ਸਿਘ

ਜੀ ਦਾ ਪ੍ਰਵਚਨ ਸ਼ੁਰੂ ਹੋਇਆ। ਆਪ ਜੀ ਨੇ ਬਹੁਤ ਸੁੰਦਰ ਅਤੇ ਸਾਦੇ ਸ਼ਬਦਾਂ ਵਿਚ ਭਾਰਤੀ ਦਰਸ਼ਨ ਅਤੇ ਗਰਮਤ ਦੇ ਗੋਹਝ ਭੇਦਾਂ ਨੂੰ ਖੋਲ੍ਹ ਕੇ ਦਸਿਆ। ਜੀਵ ਪ੍ਰਕਿਰਤੀ ਈਸ਼ਵਰ ਅਤੇ ਗੁਰੂ ਦੇ ਆਪਸੀ ਸੰਬੰਧਾਂ ਨੂੰ ਬਹੁਤ ਸਪਸ਼ਟਤਾ ਨਾਲ ਬਿਆਨ ਕੀਤਾ। ਨਿਰਮਾਣਤਾ ਅਤੇ ਹਲੀਮੀ ਆਪ ਦੇ ਬੋਲਾਂ 'ਚੋਂ ਡੁੱਲ੍ਹ ਡੁੱਲ੍ਹ ਪੈ ਰਹੀ ਸੀ। ਆਪ ਦਾ ਕਥਨ ਸੀ :

"ਮੈਂ ਤਨੋ ਮਨੋ ਇਸ ਸੰਗਤ ਨੂੰ ਪਿਆਰ ਕਰਦਾ ਹਾਂ। ਮੈਂ ਕੁਝ ਦੱਸਣ ਲਈ ਨਹੀਂ ਆਇਆ, ਮੈਂ ਤਾਂ ਆਪਣਾ ਅਨੁਭਵ ਹੀ ਸਾਂਝਾ ਕਰਨ ਆਇਆ ਹਾਂ। ਇਥੇ ਬੇਅੰਤ ਗੁਰਮੁਖ ਪਿਆਰੇ ਸਾਧੂ ਅੰਦਰਲੀਆਂ ਜਾਨਣ ਵਾਲੇ ਹਨ... ਮੈਂ ਸਬਕ ਸੁਨਾਉਣ ਆਇਆ ਹਾਂ। ਇਥੇ ਸਤਿਜੁਗ ਹੈ ਕਲਿਜੁਗ ਦੀ ਥਾਂ ਨਹੀਂ।......ਸ੍ਰਿਸ਼ਟੀ ਕੀ ਹੈ? ਜਦ ਤਕ ਇਹ ਸਮਝ ਨਹੀਂ ਆਉਂਦਾ ਰੂਹਾਨੀ ਸਫ਼ਰ ਤੈਅ ਨਹੀਂ ਕਰ ਸਕਦਾ। ਪਹਿਲਾਂ ਸਿਧਾਂਤ ਬਹੁਤ ਸਨ। ਮੰਨਦੇ ਸਾਂ ਕਿ ਕਿ ਜੀਵ ਪ੍ਰਕਿਰਤੀ ਈਸ਼ਵਰ ਅਲਹਿਦਾ ਹਨ। ਜੀਵ ਨੂੰ ਪ੍ਰਕਿਰਤੀ ਨੇ ਮੋਹ ਲਿਆ। ਜਦ ਤਕ ਪੂਰਨ ਸਾਧੂ ਸਤਿਗੁਰ ਨਹੀਂ ਮਿਲਦਾ ਓਨੀ ਦੇਰ ਆਉਣਾ ਜਾਣਾ ਖਤਮ ਨਹੀਂ ਹੁੰਦਾ। ......ਗੁਰਬਾਣੀ ਵਿਚ 'ਨਾਮ' 'ਹੁਕਮ' 'ਸ਼ਬਦ' ਦਾ ਬਾਰ ਬਾਰ ਜ਼ਿਕਰ ਆਇਆ ਹੈ। ਈਸਾਈ ਧਰਮ ਵਾਲੇ ਮੰਨਦੇ ਹਨ ਕਿ 'ਸ਼ਬਦ' ਰੱਬ ਵਿਚ ਸੀ। ਰੱਬ ਤੇ ਸ਼ਬਦ ਅਲਹਿਦਾ ਨਹੀਂ। ਭਾਰਤੀ ਸ਼ਬਦ ਓਅੰਕਾਰ ਈਸ਼ਵਰ ਦਾ ਲਖਾਇਕ ਹੈ ਅਤੇ ਗੁਰੂ ਜੀ ਨੇ ਇਕੱਠਿਆਂ ਕਰਕੇ ੧ਓ ਬਣਾ ਦਿਤਾ। ਏਕੰਕਾਰ ਤੋਂ ਹੀ ਸ਼ਬਦ ਪਰਗਟ ਹੋਇਆ। ਭਾਈ ਗੁਰਦਾਸ ਜੀ ਨੇ ਵੀ ਲਿਖਿਆ ਕਿ

ਨਿਰੰਕਾਰ ਆਕਾਰ ਹੋਇ ਏਕੰਕਾਰ ਅਪਾਰ ਸਦਾਯਾ ॥
ਏਕੰਕਾਰਹੁੰ ਸਬਦ ਧੁਨਿ ਓਅੰਕਾਰਿ ਆਕਾਰੁ ਬਣਾਇਆ ॥

ਹਉਮੈ ਦੇ ਤੱਤ ਨੇ ਵਡਾ ਕੰਮ ਕੀਤਾ ਅਤੇ ਸਾਡੀ ਹੋਸ਼ ਪਰਮਾਤਮਾ ਤੋਂ ਅੱਡ ਹੋ ਗਈ। ਜੀਵ ਨੇ ਪਰਮੇਸ਼ਰ ਤੇ ਪ੍ਰਕਿਰਤੀ ਅੱਡ ਕਰ ਦਿਤੀ ਆਪਣੀ ਹੋਂਦ ਕਾਇਮ ਕਰ ਲਈ।

......ਸਾਡਾ ਸਫਰ ਕਈ ਜਨਮਾਂ ਦਾ ਹੈ। ਨਾਲ ਕਰਮ ਚੰਬੜ ਗਏ। ਇਸ ਪੇਚੀਦਾ ਸਥਿਤੀ, ਅੰਧਕਾਰ ਚੋਂ ਗੁਰੂ ਕਢਦਾ ਹੈ। ਪਰਮੇਸ਼ਰ ਆਪ ਗੁਰੂ ਰੂਪ ਧਾਰ ਕੇ ਆਏ। ਜਦ ਤਕ ਸੰਸਾਰ ਰਹਿਣਾ ਹੈ ਗੁਰੂ ਦੀ ਹੋਂਦ ਰਹਿਣੀ ਹੀ ਹੈ। ਗੁਰੂ ਤੇ ਜਿੰਨਾ ਵਿਸ਼ਵਾਸ਼ ਹੋਵੇ ਉਹ ਉਥੋਂ ਤਕ ਪਹੁੰਚਾਂਦਾ ਹੈ। ਭਾਈ ਬਾਲਾ ਨੇ ਗੁਰੂ ਨਾਨਕ ਨੂੰ ਪੂਰਨ ਸਿਖ ਜਾਤਾ ਗੁਰੂ ਜੀ ਨੇ ਉਹਨਾਂ ਨੂੰ ਪੂਰਾ ਸਿਖ ਬਣਾ ਦਿਤਾ, ਬਾਬਾ ਬੁਢਾ ਜੀ ਨੇ ਉਹਨਾਂ ਨੂੰ ਪੂਰਨ ਬ੍ਰਹਮ ਗਿਆਨੀ ਸਮਝਿਆ, ਬਾਬਾ ਜੀ ਪੂਰਨ ਬ੍ਰਹਮ ਗਿਆਨੀ ਬਣ ਗਏ। ਭਾਈ ਲਹਿਣਾ ਨੇ ਸਮਝਿਆ ਕਿ ਗੁਰੂ ਨਾਨਕ ਆਪ ਪਰਮੇਸ਼ਰ ਪਰਗਟ ਹੋਏ ਹਨ ਉਹਨਾਂ ਨੂੰ ਅੰਗਦ ਦੇਵ ਜੀ ਦੇ ਰੂਪ ਵਿਚ ਪਰਮੇਸ਼ਰ ਬਣਾ ਦਿਤਾ। ਵਿਸ਼ਵਾਸ਼ ਚਾਰ ਕਿਸਮ ਦਾ ਹੈ ੧-ਮੇਰਾ ਗੁਰੂ ਚੰਗਾ ਸੰਤ ਹੈ ੨-ਮੇਰਾ ਗੁਰੂ ਸਾਰੇ ਸੰਤਾਂ ਤੋਂ ਉਪਰ ਹੈ ੩-ਮੇਰਾ ਗੁਰੂ ਪਰਮੇਸ਼ਰ ਵਰਗਾ ਹੈ ੪-ਮੇਰਾ ਗੁਰੂ ਆਪ ਪਰਮੇਸ਼ਰ ਸੰਸਾਰ ਦਾ ਉਧਾਰ ਕਰਨ ਲਈ ਪਰਗਟ ਹੋਇਆ ਹੈ। ਇਹ ਸੋਚ ਕੇ ਚਲਣਾ ਪੈਣਾ ਹੈ।

ਮਹਾਰਾਜ ਨੇ ਗੁਰਬਾਣੀ ਵਿਚ ਫੁਰਮਾਇਆ ਹੈ।

ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ
ਇਕ ਵਸਤੁ ਅਨੂਪ ਦਿਖਾਈ ॥
ਗੁਰ ਗੋਵਿੰਦੁ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥

ਅਸੀਂ ਗੁਰੂ ਨੂੰ ਸਰੀਰ ਜਾਣ ਕੇ ਪੂਜਦੇ ਹਾਂ। ਸਰੀਰ ਮੀਡੀਆ ਹੈ ਮਾਧਿਅਮ ਹੈ। ਸਰੀਰ ਵਿਚੀਂ ਸੰਦੇਸ਼ ਆ ਰਿਹਾ ਹੈ। ਜਦ ਕਰੋ ਗੁਰੂ ਸੋਚ ਕੇ ਕਰੋ। ਜਦ ਕਰ ਲਿਆ ਜਿਥੇ ਉਹ ਆਪ ਰਹਿੰਦਾ ਹੈ, ਉਥੇ ਲੈ ਜਾਏਗਾ। ਗੁਰੂ ਨੇ ਜਨਮ ਮਰਨ ਕਟਣਾ ਹੈ। ਉਧਾਰ ਕਰਨਾ ਹੈ। ਗੁਰੂ ਤੋਂ ਬਗੈਰ ਜਨਮ ਲੇਖੇ ਨਹੀਂ ਹੈ। ਗੁਰੂ ਕੋਲ ਹੀ ਮੰਤਰ ਹੈ। ਗੁਰੂ ਮੰਤਰ ਤੋਂ ਬਗੈਰ ਪ੍ਰਾਣੀ ਬਾਰੇ ਬਾਣੀ ਵਿਚ ਫੁਰਮਾਨ ਹੈ।

ਗੁਰਮੰਤ੍ਰ ਹੀਣਸੁ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥

ਹਉਮੇ ਦੇ ਹਨੇਰੇ ਚੋਂ ਗੁਰੂ ਕਢਦਾ ਹੈ। ਗੁਰੂ ਨਾਮ ਦਿੰਦਾ ਹੈ ਜਿਸ ਨਾਮ ਦੀ ਸੋਭਾ ਕਹੀ ਦਸੀ ਨਹੀਂ ਜਾ ਸਕਦੀ।

ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ
ਦੇਹੀ ਮਹਿ ਇਸ ਕਾ ਬਿਸ੍ਰਾਮੁ ॥
ਸੁੰਨ ਸਮਾਧਿ ਅਨਹਤ ਤਹ ਨਾਦ
ਕਹਨੁ ਨ ਜਾਈ ਅਚਰਜ ਬਿਸਮਾਦ ॥

ਨਾਮ ਜਪਣ ਵਾਲਿਆਂ ਦੀ ਆਪਣੇ ਗੁਰੂ ਸੰਬੰਧੀ ਸਤ ਮੰਜ਼ਲਾਂ, ਸਤ ਵਾਦੀਆਂ ਦਸੀਆਂ ਗਈਆਂ ਹਨ। ਵਾਦੀ-ਏ ਤਲਾਸ਼, ਵਾਦੀਏ ਇਸ਼ਕ, ਵਾਦੀਏ ਮਾਰਫਤ, ਵਾਦੀਏ

ਮੁਹਬਤ, ਵਾਦੀਏ ਅਭੇਦ, ਵਾਦੀਏ ਹੈਰਾਨ । ਜਗਿਆਸੂ ਇਹਨਾਂ ਮੰਜ਼ਲਾਂ ਨੂੰ ਪਾਰ ਕਰਦਾ ਹੈ ਤਾਂ ਸਤਵੀਂ ਵਾਦੀ ਹੈ ਜਦੋਂ ਗੁਰੂ ਆਪਣੇ ਨਾਲ ਅਭੇਦ ਕਰ ਲੈਂਦਾ ਹੈ ।

ਤੁਸੀਂ ਖੁਸ਼ ਕਿਸਮਤ ਹੋ । ਗੁਰੂ ਵਾਲੇ ਹੋ । ਤੁਹਾਨੂੰ ਕਾਮਲ ਮੁਰਸ਼ਦ ਮਿਲਿਆ ਹੈ । ਆਪਣੇ ਗੁਰੂ ਤੇ ਪੂਰਨ ਯਕੀਨ ਰਖੋ । ਇਥੋਂ ਹੀ ਸਭ ਕੁਝ ਪ੍ਰਾਪਤ ਹੋਣਾ ਹੈ ।

## ਸਤਿਗੁਰੂ ਜੀ ਦਾ ਸੰਖੇਪ ਪਰਵਚਨ

ਸਤਿਗੁਰੂ ਜੀ ਨੇ ਸੰਤ ਵਰਿਆਮ ਸਿੰਘ ਜੀ ਦੇ ਨਾਮ ਨਾਲ ਬਾਣੀ ਦੀ ਤੁਕ ਢੁਕਾਉਂਦਿਆਂ ਉਹਨਾਂ ਦੀ ਸ਼ਖਸੀਅਤ ਦਾ ਚਰਚਾ ਕਰਦਿਆਂ ਕਿਹਾ—

ਨਾਨਕ ਸੋ ਸੂਰਾ ਵਰਿਆਮੁ
ਜਿਨਿ ਵਿਚਹੁ ਦੁਸਟ ਅਹੰਕਰਣੁ ਮਾਰਿਆ

ਮਹਾਂਪੁਰਖਾਂ ਦੀ ਸੰਗਤ ਦੀ ਥਾਂ ਬਾਰੇ ਗੁਰੂ ਜੀ ਨੇ ਫੁਰਮਾਇਆ ਹੈ :

ਨਾਨਕ ਬਧਾ ਘਰੁ ਤਹਾਂ
ਜਿਥੈ ਮਿਰਤੁ ਨ ਜਨਮੁ ਜਰਾ

ਨਾਮ ਅਭਿਆਸ ਵਿਚ ਆਉਣ ਵਾਲੇ ਅੜਿਕੇ ਵੀ ਸੰਤਾਂ ਦਸੇ ਹਨ । ਸੰਤ ਸੰਤੋਖ ਸਿੰਘ ਜੀ ਨੇ ਵੀ ਆਪਣੇ ਗਰੰਥ ਵਿਚ ਜ਼ਿਕਰ ਕੀਤਾ ਹੈ ਕਿ ਫਲਾਣਾ ਸਿੰਘ ਚਮਤਕਾਰ ਵਿਚ ਹੀ ਫਸ ਗਿਆ । ਜਦ ਫਰੀਦ ਜੀ ਨੂੰ ਤਪ ਕਰਦਿਆਂ ਵਾਕ ਸਿਧੀ ਪ੍ਰਾਪਤ ਹੋ ਗਈ ਤਾਂ ਉਹਨਾਂ ਕਿਹਾ ਚਿੜੀਓ ਮਰ ਜਾਓ ਤਾਂ ਚਿੜੀਆਂ ਮਰ ਗਈਆਂ । ਜਦ ਕਿਹਾ ਚਿੜੀਓ ਜੀ ਪਵੋ ਤਾਂ ਉਹ ਜ਼ਿੰਦਾ ਹੋ ਗਈਆਂ । ਜਦ ਭਾਗ ਭਰੀ ਖੂਹ ਤੇ ਪਾਣੀ ਕਢ ਰਹੀ ਸੀ ਉਸ ਕੋਲੋਂ ਫਰੀਦ ਜੀ ਨੇ ਛੇਤੀ ਪਾਣੀ ਪਿਆਉਣ ਦਾ ਹੁਕਮ ਕੀਤਾ ਤਾਂ ਇਕ ਸਾਧਾਰਨ ਘਰੇਲੂ ਔਰਤ ਨੇ ਕਿਹਾ ਇਥੇ ਚਿੜੀਆਂ ਨਹੀਂ ਜਿਹੜੀਆਂ ਮਰ ਜਾਣਗੀਆਂ ਤੇ ਜੀ ਪੈਣਗੀਆਂ । ਜਦੋਂ ਹਉਮੈ ਦਾ ਪੜਦਾ ਹਟਦਾ ਹੈ ਤਾਂ ਹੀ ਪ੍ਰਾਪਤੀ ਹੁੰਦੀ ਹੈ ।

ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸ ਨਿਕਟਾਇਓ ॥
ਭਾਂਭੀਰੀ ਕੇ ਪਾਤ ਪਾਰਦੋ, ਬਿਨੁ ਪੇਖੇ ਦੂਰਾਇਓ ॥
ਭਇਓ ਕਿਰਪਾਲੁ ਸਰਬ ਕੋ ਠਾਕੁਰੁ, ਸਗਰੋ ਦੂਖੁ ਮਿਟਾਇਓ ॥
ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ
ਤਉ ਦਇਆਰੁ ਬੀਠਲੋ ਪਾਇਓ ॥

ਸਿਖੀ ਵਿਚੋਂ ਵਿਸ਼ਵਾਸ ਕੱਢ ਦਿਓ ਬਾਕੀ ਕੁਝ ਨਹੀਂ ਰਹਿ ਜਾਂਦਾ । ਯਕੀਨ ਹੀ ਪਾਰ ਲੰਘਾਉਂਦਾ ਹੈ ।

......ਇਕ ਉਨਾਭ ਦਾ ਪੌਦਾ ਹੁੰਦਾ ਹੈ । ਉਹਦੇ ਪੱਤੇ ਖਾ ਕੇ ਮਗਰੋਂ ਖੰਡ ਖਾਓ ਉਹ ਰੇਤ ਵਾਂਗ ਲਗਦੀ ਹੈ । ਇਵੇਂ ਹੀ ਜੀਵ ਦੀ ਮੱਤ ਤੇ ਪਰਦਾ ਪੈ ਜਾਂਦਾ ਹੈ । ਇਹ ਪਰਦਾ ਹੀ ਹਟਾਉਣਾ ਹੈ । ਇਕ ਰਾਜੇ ਦੇ ਦਰਬਾਰ ਵਿਚ ਨਾਇਕਾ ਦਾ ਨਾਚ ਹੋ ਰਿਹਾ ਸੀ, ਉਹ ਨੱਚਦੀ ਥੱਕ ਗਈ ਤਾਂ ਓਹਨੇ ਆਪਣੇ ਸਾਜ਼ੰਦੇ ਮਾਲਦੇਵ ਨੂੰ ਗਾਉਂਦੀ ਹੋਈ ਨੇ ਕਿਹਾ - ਜ਼ਰਾ ਸੁਰ-ਤਾਲ ਨਰਮ ਕਰ ਦਿਓ । ਮਾਲਦੇਵ ਨੇ ਗਾਉਂਦੇ ਹੋਏ ਹੀ ਕਿਹਾ :

ਬਹੁਤੀ ਗਈ ਥੋਹੜੀ ਰਹਿ ਗਈ ਉਹ ਵੀ ਜਾਏ ਵਿਹਾਏ ।
ਕਹੇ ਮਾਲਦੇਵ ਸੁਣੋ ਨਾਇਕਾ, ਸੁਰ ਤਾਲ ਮੇਂ ਭੰਗ ਨ ਪਾਏ ।

ਇਹ ਸੁਣ ਕੇ ਰਾਜਕੁਮਾਰ ਤੇ ਰਾਜਕੁਮਾਰੀ ਨੇ ਕੀਮਤੀ ਤੋਹਫ਼ੇ ਅਤੇ ਹਾਰ ਗਾਉਣ ਵਾਲਿਆਂ ਨੂੰ ਭੇਟ ਕਰ ਦਿਤਾ । ਅਤੇ ਇਕ ਫ਼ਕੀਰ ਨੇ ਆਪਣਾ ਉਪਰ ਲੈਣ ਵਾਲਾ ਭੂਰਾ ਦੇ ਦਿਤਾ ।

ਜਦ ਰਾਜੇ ਨੇ ਇਨ੍ਹਾਂ ਤਿੰਨਾਂ ਨੂੰ ਇਸ ਦਾ ਕਾਰਨ ਪੁਛਿਆ । ਰਾਜਕੁਮਾਰ ਨੇ ਉੱਤਰ ਦਿਤਾ—ਪਿਤਾ ਜੀ, ਮੈਂ ਰਾਜ ਪ੍ਰਾਪਤੀ ਨੂੰ ਉਡੀਕ ਕੇ ਤੁਹਾਨੂੰ ਕਤਲ ਕਰਕੇ ਰਾਜਾ ਬਣ ਜਾਣ ਦਾ ਮਨ ਬਣਾਇਆ ਸੀ । ਪਰ ਇਸ ਦੀ ਗੱਲ ਸੁਣਕੇ ਕਿ 'ਥੋੜ੍ਹਾ ਸਮਾਂ ਰਹਿ ਗਿਆ ਹੈ', ਹੁਣ ਇਹ ਕਤਲ ਦਾ ਪਾਪ ਕਿਉਂ ਕਰਾਂ । ਰਾਜਕੁਮਾਰੀ ਨੇ ਦਸਿਆ ਕਿ 'ਪਿਤਾ ਜੀ, ਤੁਸੀ ਮੇਰਾ ਵਿਆਹ ਨਹੀਂ ਸੀ ਕਰਦੇ, ਇਸ ਵਾਸਤੇ ਮੈਂ ਆਪਣੇ ਪ੍ਰੇਮੀ ਨਾਲ ਦੌੜ ਜਾਣ ਵਾਲੀ ਸੀ । ਕਲਾਕਾਰਾਂ ਦਾ ਵਾਕ ਸੁਣ ਕੇ ਇਹ ਪ੍ਰੋਗਰਾਮ ਤਜ ਦਿਤਾ ਹੈ ।' ਫ਼ਕੀਰ ਨੂੰ ਰਾਜੇ ਨੇ ਪੁਛਿਆ—ਸੰਤੋ, ਤੁਸਾਂ ਕਿਉਂ ਭੂਰਾ ਦੇ ਦਿਤਾ ? ਉਸ ਦਾ ਉੱਤਰ ਸੀ ਕਿ 'ਸਾਰੀ ਉਮਰ ਫ਼ਕੀਰੀ ਵਿਚ ਲੰਘਾ ਕੇ ਮੈਂ ਇਥੇ ਨਾਚ ਰੰਗ ਮਾਨਣ ਆ ਗਿਆ ਤੇ ਬਹੁਤ ਅਨੰਦ ਲਿਆ । ਕਲਾਕਾਰਾਂ ਦਾ ਕਥਨ ਸੁਣ ਕੇ ਮਨ ਵਿਚ ਖਿਆਲ ਆਇਆ ਕਿ ਸਾਰੀ ਉਮਰ ਸਤਿ ਸੰਗਤ ਵਿਚ ਬਿਤਾਈ ਹੈ, ਬਾਕੀ ਵੀ ਸਤਿਸੰਗ ਵਿਚ ਲੰਘਾ । ਮੈਂ ਡਿਗਣੋਂ ਬਚ ਗਿਆ । ਮੇਰੇ ਕੋਲ ਭੂਰਾ ਹੀ ਸੀ, ਇਸ ਲਈ ਉਹ ਹੀ ਦੇ ਕੇ ਮੈਂ ਵਾਪਸ ਜੰਗਲ ਨੂੰ ਜਾ ਰਿਹਾ ਹਾਂ ।' ਰਾਜੇ ਨੇ ਪੁਤਰ ਨੂੰ ਰਾਜ ਦੇਕੇ, ਪੁਤਰੀ ਦਾ ਵਿਆਹ ਕਰਕੇ, ਆਪ ਬਾਕੀ ਉਮਰ ਸਤਿ ਸੰਗਤ ਵਿਚ ਬਿਤਾਉਣ ਲਈ ਫ਼ਕੀਰ ਨਾਲ ਹੀ ਜਾਣ ਦਾ ਫੈਸਲਾ ਕਰ ਲਿਆ ।" ...ਹਰੀ ਭਗਤੀ

ਅਤੇ ਸਾਧ ਸੰਗਤ ਹੀ ਕੰਮ ਆਉਣ ਵਾਲੇ ਹਨ

ਹਰਿ ਭਗਤਿ ਦ੍ਰਿੜੁ ਮਿਲੁ ਸਾਧ ਨਾਨਕ
ਤੇਰੈ ਕਾਮਿ ਆਵਤ ਏਹ ॥

......ਮੈਂ ਏਹੀ ਅਰਜ਼ ਕਰਕੇ ਆਪ ਤੋਂ ਆਗਿਆ ਲਵਾਂਗਾ।"

## ਸ. ਮਹਿੰਦਰ ਸਿੰਘ ਗਿੱਲ

ਇਸੇ ਸਮੇਂ ਪੰਜਾਬ ਦੇ ਖੇਤੀ ਮੰਤਰੀ ਸ. ਮਹਿੰਦਰ ਸਿੰਘ ਗਿੱਲ ਵੀ ਆ ਗਏ। ਉਹ ਬਹੁਤ ਪੁਰਾਣੇ ਗੁਰੂ-ਘਰ ਦੇ ਸ਼ਰਧਾਲੂ ਹਨ। ਉਹਨਾਂ ਵੀ ਆਪਣੀ ਹਾਜ਼ਰੀ ਲੁਆਈ। ਆਪਣੇ ਭਾਸ਼ਣ ਵਿਚ ਉਹਨਾਂ ਐਸੀਆਂ ਗੱਲਾਂ ਦੱਸੀਆਂ, ਜਦੋਂ ਸਤਿਗੁਰੂ ਜੀ ਦਾ ਬਚਨ ਮੰਨ ਕੇ ਉਹਨਾਂ ਨੂੰ ਸਿਆਸੀ ਜੀਵਨ ਵਿਚ ਵੀ ਫਾਇਦਾ ਹੋਇਆ ਅਤੇ ਨਾ ਮੰਨਣ ਕਾਰਨ ਭਾਰੀ ਨੁਕਸਾਨ ਵੀ ਹੋਇਆ। ਉਹਨਾਂ ਨੇ ਕੁਝ ਐਲਾਨ ਵੀ ਕੀਤੇ—ਇਕ ਤਾਂ ਇਹ ਕਿ ਫਗਵਾੜੇ ਦੀ ਖੰਡ ਮਿੱਲ ਚਲੇਗੀ ਅਤੇ ਦੂਜਾ ਖੰਡਸਾਰੀ ਦੇ ਲਾਈਸੈਂਸ ਦਿਤੇ ਜਾਣਗੇ। ਤੀਜਾ ਖੰਡ ਬਾਹਰ ਭੇਜਣ ਲਈ ਕੋਟਾ ਵਧਾਇਆ ਜਾਵੇਗਾ ਅਤੇ ਚੌਥਾ ਇਹ ਕਿ ਮੈਂ ਕਿਸਾਨਾਂ ਲਈ ਲੜਦਾ ਰਹਾਂਗਾ।

## ਕੀਰਤਨ

ਅੰਤ ਉਤੇ ਹਜ਼ੂਰੀ ਰਾਗੀ ਜਥੇ ਦਾ ਅਲੌਕਿਕ ਕੀਰਤਨ ਜੋ ਸ੍ਰੀ ਭੈਣੀ ਸਾਹਿਬ ਦੀ ਵਿਸ਼ੇਸ਼ਤਾ ਹੈ, ਹੋਇਆ। ਇਸ ਕੀਰਤਨ ਨੇ ਨਿਰਮਲ ਹੋਏ ਮਨ ਤੇ ਵਿਸਮਾਦ ਦਾ ਰੰਗ ਚਾੜ੍ਹ ਦਿਤਾ।

ਹੱਲੇ ਦੇ ਦੀਵਾਨ ਜੋ ਕਿ ਨਾਮਧਾਰੀ ਸਮਾਗਮਾਂ ਦੀ ਖਾਸ ਪਰੰਪਰਾ ਹੈ ਉਹ ਉਹਨਾਂ ਦਾ ਵਾਰੀ ਵਾਰੀ ਦੇ ਪ੍ਰੋਗਰਾਮ ਦਾ ਐਲਾਨ ਹੋਇਆ ਅਤੇ ਇਹ ਸਾਰੀ ਰਾਤ ਹੀ ਲਗਦੇ ਰਹੇ ਪਰ ਅਜ ਇਕ ਖਾਸ ਪ੍ਰੋਗਰਾਮ ਦਾ ਬਾਰ ਬਾਰ ਐਲਾਨ ਸਟੇਜ ਸਕੱਤਰ ਸਾ. ਅਜੀਤ ਸਿੰਘ ਚੀਮਾ ਵਲੋਂ ਹੋ ਰਿਹਾ ਸੀ ਉਹ ਸੀ "ਕਵੀ ਦਰਬਾਰ।"

## ਕਵੀ ਦਰਬਾਰ

ਸ਼ਾਮ ਨੂੰ ਇਹ ਕਵੀ ਦਰਬਾਰ ਆਰੰਭ ਹੋਇਆ। ਇਸ ਦੀ ਪਰਧਾਨਗੀ ਨਾਮਧਾਰੀ ਜਗਤ ਦੇ ਨਿਰਮਾਣ ਦਾਨੀ ਪੁਰਖ ਸ. ਹਰਭਜਨ ਸਿੰਘ ਔਰੰਗਾਬਾਦ ਹੋਰਾਂ ਕੀਤੀ। ਕਵੀ ਦਰਬਾਰ ਤੋਂ ਪਹਿਲੋਂ ਉਹ ਮੇਰੇ ਕੋਲ ਆਏ ਅਤੇ ਕਹਿਣ ਲਗੇ ਜਗਦੀਸ਼ ਜੀ ਮੇਰੀ ਤਬੀਅਤ ਠੀਕ ਨਹੀਂ ਤੁਸੀਂ ਕਿਰਪਾ ਕਰਕੇ ਕਵੀ ਦਰਬਾਰ ਦੀ ਪਰਧਾਨਗੀ ਕਰ ਆਓ। ਮਾਇਆ ਲੈ ਜਾਓ ਕਵੀਆਂ ਨੂੰ ਇਨਾਮ ਦੇਣ ਵਾਸਤੇ। ਕਮਾਲ ਦੀ ਹਸਤੀ ਨੇ ਸ. ਹਰਭਜਨ ਸਿੰਘ। ਜਿਹੜੀਆਂ ਪਰਧਾਨਗੀਆਂ ਤੇ ਸਕੱਤਰੀਆਂ ਵਾਸਤੇ ਲੋਕਾਂ ਰਾਲ੍ਹਾਂ ਵਗਾਉਂਦੇ ਨੇ ਉਸ ਤੋਂ ਸਹਿਜ ਭਾ ਹੀ ਨਿਰਲੇਖ ਰਹਿਣਾ, ਸਾਧ ਸੰਗਤ ਵਿਚ ਇਕ ਅਤਿ ਸਾਧਾਰਨ ਨਿਮਾਣੇ ਸਿਖ ਦੇ ਰੂਪ ਵਿਚ ਵਿਚਰਨਾ ਇਹ ਗੁਰਮਤਿ ਦੇ ਗੁਣ ਉਹਨਾਂ ਅਮਲੀ ਰੂਪ ਵਿਚ ਗ੍ਰਹਿਣ ਕੀਤੇ ਹਨ। ਅਸੀਂ ਅਰਜ ਬੇਨਤੀ ਕਰਕੇ ਉਹਨਾਂ ਨੂੰ ਕਵੀ ਦਰਬਾਰ ਵਿਚ ਜਾਣ ਵਾਸਤੇ ਮਨਾ ਲਿਆ ਕਿ ਤੁਸੀਂ ਪ੍ਰਧਾਨਗੀ ਭਾਸ਼ਨ ਕਰਕੇ ਬੇਸ਼ਕ ਆ ਜਾਣਾ। ਸਰਦਾਰ ਹਰਭਜਨ ਸਿੰਘ ਮੰਨ ਗਏ ਤੇ ਕਵੀਆਂ ਦੇ ਇਨਾਮਾਂ ਵਾਲਾ ਪਰਸ ਕਾਫੀ ਉਲਾਰ ਕਰ ਆਏ।

ਕਵੀ ਦਰਬਾਰ ਹਮੇਸ਼ਾਂ ਵਾਂਗ ਮਾਸਟਰ ਅਜੀਤ ਸਿੰਘ ਹੋਰਾਂ ਦੀ ਸਰਦਾਰੀ ਵਿਚ ਚਲਿਆ। ਸੰਗਤਾਂ ਦੀ ਹਾਜ਼ਰੀ ਪੂਰੇ ਜੋਬਨ ਤੇ ਸੀ ਪਰਸਿਧ ਕਵੀਆਂ ਸ. ਸੰਤੋਖ ਸਿੰਘ ਸਫਰੀ, ਫਕੀਰ ਚੰਦ ਤੁਲੀ, ਹਰਿੰਦਰ ਪਤੰਗਾ, ਮਹਿੰਦਰ ਸਿੰਘ ਪ੍ਰੀਤ (ਥਾਈਲੈਂਡ), ਮਾਸਟਰ ਅਮਰੀਕ ਸਿੰਘ, ਸਾਧੂ ਸਿੰਘ ਕਿਸਾਨ, ਪ੍ਰੀਤਮ ਸਿੰਘ ਕਵੀ, ਪ੍ਰੀਤਮ ਸਿੰਘ ਪੰਛੀ, ਬਲਬੀਰ ਸਿੰਘ ਦਿਲੋਂ, ਸੁਰਜੀਤ ਖੁਰਸ਼ੀਦੀ, ਜੁਗਿੰਦਰ ਸਿੰਘ ਮੁਕਤਾ, ਤਾਰਾ ਸਿੰਘ ਅਨਜਾਣ, ਕਰਤਾਰ ਸਿੰਘ ਪੰਛੀ, ਰਾਜਿੰਦਰ ਕੌਰ, ਅਮਨਜੀਤ ਕੌਰ ਅਰਜਨ ਸਿੰਘ ਆਜ਼ਾਦ, ਲਖਵਿੰਦਰ ਬਾਜਵਾ, ਗੁਰਦਿਆਲ ਸਿੰਘ ਪ੍ਰੀਤ, ਬਖਸ਼ੀਸ਼ ਪੰਜਾਬੀ, ਸੁਰਿੰਦਰ ਕੌਰ ਖਰਲ, ਡਾ. ਬਲਵੰਤ ਸਿੰਘ ਦਰਦੀ, ਰਣਧੀਰ ਸਿੰਘ ਧੀਰਾ, ਜਸਵਿੰਦਰ ਸਿੰਘ ਭਿੰਡਰ, ਗੁਰਮੇਲ ਸਿੰਘ ਹੰਸ, ਪੂਰਨ ਸਿੰਘ ਨਿਰਾਲਾ, ਅਜੀਤ ਸਿੰਘ ਚੀਮਾ ਆਦਿ ਨੇ ਆਪਣੇ ਆਪਣੇ ਵਿਲਖਣ ਅੰਦਾਜ਼ ਵਿਚ ਕਵਿਤਾਵਾਂ ਸੁਣਾਈਆਂ।

ਕਵੀ ਦਰਬਾਰ ਹਟਦਿਆਂ ਦੀ ਸੰਤ ਬਾਬਾ ਛਿੰਦਾ ਸਿੰਘ ਜੀ ਦਾ ਸੇਵਕ ਜਥਾ ਹਲੇ ਦੇ ਦੀਵਾਨ ਵਾਸਤੇ ਆ ਹਾਜ਼ਰ ਹੋਇਆ। ਇਹਨਾਂ ਤੋਂ ਬਾਦ ਵੀ ਨਾਮਧਾਰੀ ਜਥੇਦਾਰਾਂ ਨੇ ਹੱਲੇ ਦੇ ਦੀਵਾਨ ਲੜੀਵਾਰ ਸਜਾ ਕੇ ਸਾਰੀ ਰਾਤ ਦਾ ਕੀਰਤਨ ਜਾਰੀ ਰਖਿਆ ਅਤੇ ਤੜਕੇ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਢੋਲਕੀ ਛੈਣਿਆਂ ਤੇ ਉਚੀਆਂ ਸੁਰੀਆਂ ਵਿਚ ਵਾਰਾ ਸ਼ੈਲੀ'ਚ ਲਾਇਆ। ਜਥੇਦਾਰ ਮਾਸਟਰ ਦਰਸ਼ਨ ਸਿੰਘ, ਬਲੀ ਸਿੰਘ ਦੀ ਅਗਵਾਈ ਵਿਚ ਅਕੈਡਮੀ ਦੇ ਨੌਜਵਾਨ ਅਤੇ ਹੋਰ ਸਮੁਚੇ ਇਲਾਕਿਆਂ ਦੇ ਕੀਰਤਨਕਾਰ ਮਿਲਵੇਂ ਰੂਪ ਵਿਚ ਸ਼ਾਮਲ ਸਨ। ਦਿਨ ੧੫ ਅਕਤੂਬਰ ਦਾ ਸ਼ੁਰੂ ਹੋ ਗਿਆ।

## ਠਾਕਰ ਦਲੀਪ ਸਿੰਘ ਜੀ ਦਾ ਭਾਸ਼ਣ

ਮੇਲੇ ਵਿਚ ਆ ਕੇ ਕਈਆਂ ਸਜਣਾਂ ਪਾਸੋਂ ਸੁਣਿਆ

ਕਿ ਸਵੇਰੇ ਠਾਕਰ ਦਲੀਪ ਸਿੰਘ ਜੀ ਦਾ ਭਾਸ਼ਨ ਬਹੁਤ ਵਧੀਆ ਸੀ। ਠਾਕਰ ਦਲੀਪ ਸਿੰਘ ਦੁਨਿਆਵੀ ਰਿਸ਼ਤੇ ਵਿਚ ਸਤਿਗੁਰੂ ਜੀ ਦੇ ਭਤੀਜੇ ਅਤੇ ਮਹਾਰਾਜ ਬੀਰ ਸਿੰਘ ਜੀ ਦੇ ਵਡੇ ਸਪੁਤਰ ਹਨ। ਬਚਪਨ ਤੋਂ ਲੈ ਕੇ ਉਹਨਾਂ ਨਾਮਧਾਰੀ ਪੰਥ ਦੀਆਂ ਰਹੁ ਰੀਤਾਂ, ਚੱਜ ਆਚਾਰ ਇਤਿਹਾਸ ਰਵਾਇਤਾਂ ਅਤੇ ਨਵੀਨ ਵਰਤਾਰਿਆਂ ਦੀ ਵਾਕਫੀ ਗ੍ਰਹਿਣ ਕਰਦਿਆਂ ਅਮਲੀ ਸੂਝ ਬੂਝ ਨਾਲ ਇਸ ਦਾ ਅਧਿਐਨ ਕੀਤਾ ਹੋਇਆ ਹੈ। ਇਕ ਆਮ ਸਿਖ ਵਾਂਗ ਵਿਚਰਣ ਦਾ ਵੀ ਉਹਨਾਂ ਦਾ ਸੁਭਾਅ ਹੈ। ਇਸ ਵਾਸਤੇ ਮੈਂ ਇਹ ਸੋਚਦਾ ਸਾਂ ਕਿ ਉਹਨਾਂ ਦਾ ਭਾਸ਼ਣ ਨਾ ਸੁਣ ਸਕਣਾ ਇਕ ਵਡਾ ਘਾਟਾ ਰਿਹਾ ਹੈ। ਜੋ ਨੁਕਤੇ ਉਹਨਾਂ ਸਪਸ਼ਟ ਕੀਤੇ ਦਸੇ ਜਾਂਦੇ ਸਨ ਉਹਨਾਂ ਦਾ ਸੰਗਤਾਂ ਤੇ ਬਹੁਤ ਪ੍ਰਭਾਵ ਸੀ। ਅਜ ਵਾਰ ਦੇ ਕੀਰਤਨ ਬਾਦ ਜਦ ਮੁੜ ਠਾਕਰ ਦਲੀਪ ਸਿੰਘ ਬੈਠ ਕੇ ਕਥਾ ਵਾਰਤਾ ਕਰਨ ਲਗੇ ਤਾਂ ਬਹੁਤ ਸੁਖਾਵੀਂ ਗਲ ਲਗੀ। ਤੱਥ ਅਤੇ ਵੱਥ ਦੇ ਪੱਖੋਂ ਨਿੱਗਰ ਸਮੱਗਰੀ ਨਾਲ ਭਰਪੂਰ ਅਤੇ ਠਰੰਮੇ ਭਰੇ ਲਹਿਜੇ ਵਿਚ ਸਪਸ਼ਟ ਸ਼ਬਦਾਂ ਦੇ ਉਚਾਰਨ ਨਾਲ ਉਹਨਾਂ ਗੱਲਬਾਤ ਆਰੰਭ ਕੀਤੀ। ਗੱਲਬਾਤ ਉਹਨਾਂ ਧਰਮ ਤੋਂ ਸ਼ੁਰੂ ਕੀਤੀ—ਕੁਝ ਸਾਂਝੇ ਨਿਯਮ ਹਨ ਜਿਵੇਂ ਝੂਠ ਨਾ ਬੋਲਣਾ, ਸਦਾਚਾਰੀ ਹੋਣਾ ਆਦਿ। ਕੁਝ ਪਛਾਣਾਂ ਵੱਖਰੀਆਂ ਹਨ ਜਿਵੇਂ ਸੁੰਨਤ, ਤਿਲਕ, ਜੰਞੂ ਆਦਿ। ਇਸ ਤਰ੍ਹਾਂ ਵਖ ਵਖ ਪੰਥ ਬਣ ਗਏ। ਪੰਥਾਂ ਦੀ ਗਿਣਤੀ ਵਧਦੀ ਘਟਦੀ ਰਹੀ ਹੈ। ......ਪਰ ਇਸ ਵੇਲੇ ਮੁਖ ਧਰਮ ਹਨ ਬੁੱਧ, ਈਸਾਈ, ਮੁਸਲਮਾਨ ਅਤੇ ਕੁਝ ਹੱਦ ਤਕ ਹਿੰਦੂ...। ਇਨ੍ਹਾਂ ਦੇ ਵਧਣ ਦਾ ਕਾਰਨ ਰਾਜ ਸ਼ਕਤੀ, ਮਾਇਆ, ਤਲਵਾਰ ਦੀ ਤਾਕਤ, ਪਰਚਾਰ, ਆਪਣੇ ਰਹਿਬਰ ਦੇ ਨਿਯਮਾਂ ਨੂੰ ਬਾਕੀ ਲੋਕਾਂ ਤਕ ਫੈਲਾਉਣ ਦੀ ਰੁਚੀ ਸ਼ਾਮਲ ਹਨ। ਧਰਮਾਂ ਦੇ ਨਿਯਮਾਂ ਵਿਚ ਵਖ ਵਖ ਸਮਿਆਂ ਵਿਚ ਘਾਟਾ ਵਾਧਾ ਹੁੰਦਾ ਰਿਹਾ ਹੈ, ਜਿਵੇਂ ਸ਼ੁਰੂ ਸ਼ੁਰੂ ਵਿਚ ਸ਼ਰਾਬ ਦੀ ਮਨਾਹੀ ਨਹੀਂ ਸੀ। ਇਸ ਦੇ ਔਗੁਣ ਕਰਕੇ ਇਹ ਮਨਾਹੀ ਕੀਤੀ ਗਈ। ਇਸ ਧਰਤੀ ਤੇ ਪ੍ਰਮਾਤਮਾ ਦੇ ਨਿਤ ਅਵਤਾਰ ਅਤੇ ਨਮਿਤ ਅਵਤਾਰ ਆਉਂਦੇ ਹਨ। ਨਿਤ ਅਵਤਾਰ ਸੰਤ ਮਹਾਂਪੁਰਖ ਹੁੰਦੇ ਹਨ। ਨਮਿਤ ਅਵਤਾਰ ਜਿਵੇਂ ਵਾਮਨ, ਰਾਮ, ਕ੍ਰਿਸ਼ਨ ਅਤੇ ਗੁਰੂ ਨਾਨਕ ਆਪਣੇ ਆਪਣੇ ਜੁੱਗ ਵਿਚ ਆਏ ਹਨ। ਹਿੰਦੂ ਧਰਮ 'ਚੋਂ ਸ਼ੁਧ ਹਿੰਦੂ ਧਰਮ ਸਿੱਖ ਸਰੂਪ ਦੇ ਵਿਚ ਪ੍ਰਗਟਿਆ। ੧੯੮੭ ਵਿਚ ਮੈਂ ਤਸਵੀਰਾਂ ਦੀ ਨੁਮਾਇਸ਼ ਦਿੱਲੀ ਵਿਚ ਲਾਈ। ਉਥੇ ਇਕ ਬਹੁਤ ਕਲਾ ਪਾਰਖੂ ਸ. ਸਤਨਾਮ ਸਿੰਘ ਹਿਤਕਾਰੀ (ਰਿਟਾਇਰਡ ਇਨਕਮ ਟੈਕਸ ਕਮਿਸ਼ਨਰ) ਆਏ। ਉਹਨਾਂ ਵਿਚਾਰ-ਵਟਾਂਦਰੇ ਵਿਚ ਕਿਹਾ ਕਿ ਹਰ ਬੰਦਾ ਸੋਚਦਾ ਹੈ ਕਿ ਹਰ ਚੀਜ਼ ਮੇਰੇ ਪਸੰਦ ਦੀ ਹੋਵੇ, ਬੰਦਾ ਮੇਰੇ ਪਸੰਦ ਦਾ ਹੋਵੇ, ਵਹੁਟੀ ਮੇਰੀ ਪਸੰਦ ਦੀ ਹੋਵੇ, ਗੱਡੀ ਮੇਰੀ ਚੋਣ ਦੀ ਹੋਵੇ, ਪਰ ਕਦੇ ਇਹ ਨਹੀਂ ਸੋਚਿਆ ਕਿ ਧਰਮ ਕਿਹੜਾ ਚੁਣਨਾ ਹੈ?

ਸਮੁਚੇ ਜਗਤ ਵਿਚ ਧਰਮ ਉਹ ਚਲ ਸਕਦਾ ਹੈ ਜਿਸ ਨੂੰ ਸਾਰੇ ਪ੍ਰਵਾਨ ਕਰ ਸਕਦੇ ਹੋਣ। ਸਤਿਗੁਰੂ ਜਗਜੀਤ ਸਿੰਘ ਜੀ ਜਪਾਨ ਦੇ ਧਰਮ ਸੰਮੇਲਨ ਵਿਚ ਸਰਬ ਸਾਂਝੇ ਧਰਮ ਦੀ ਵਿਆਖਿਆ ਕਰਦਿਆਂ ਕਿਹਾ ਸੀ ਕਿ 'ਸੱਚ' ਸਾਡਾ ਸਭ ਦਾ ਸਾਂਝਾ ਧਰਮ ਹੈ.."ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥"

ਗੁਰੂ ਨਾਨਕ ਦੇਵ ਜੀ ਨੇ ਲੋਕਾਂ ਨੂੰ ਸੰਭਵ ਕਰਮਾਂ ਵਲ ਰੁਚਿਤ ਕਰਕੇ ਅਸੰਭਵ ਕਰਮਾਂ ਤੋਂ ਬਚਾਇਆ। ਅਸੰਭਵ ਨਿਯਮਾਂ ਵਲ ਭੱਜਣਾ ਧਰਮ ਨਹੀਂ। ਘਰ ਛੱਡ ਕੇ ਜੰਗਲਾਂ ਵਲ ਭੱਜਣਾ, ਭਿੱਖਿਆ ਮੰਗਣੀ, ਗ੍ਰਿਹਸਤ ਤੱਜ ਦੇਣਾ... ਪਰ ਫਿਰ ਮੰਗਣ ਵਾਸਤੇ ਉਹਨਾਂ ਵਲ ਹੀ ਜਾਣਾ—

ਹੋਇ ਅਤੀਤੁ ਗ੍ਰਿਹਸਤਿ ਤਜਿ
ਫਿਰਿ ਉਨ ਕੇ ਘਰਿ ਮੰਗਣਿ ਜਾਈ॥

(ਭਾਈ ਗੁਰਦਾਸ)

ਕਾਮ ਕੁਦਰਤੀ ਪ੍ਰਵਿਰਤੀ ਹੈ। ਇਸ ਤੇ ਨਿਯੰਤਰਣ ਜ਼ਰੂਰੀ ਹੈ। ਗੁਰੂ ਜੀ ਨੇ ਗ੍ਰਿਹਸਤ ਜੀਵਨ ਨੂੰ ਪਰਵਾਨਗੀ ਦਿਤੀ, ਮੰਗ ਖਾਣ ਦੀ ਥਾਂ ਘਾਲਣਾ ਨਾਲ ਕਿਰਤ ਕਰਨੀ ਅਤੇ ਹਥੋਂ ਦਾਨ ਦੇਣ ਦੀ ਗਲ ਕੀਤੀ। ਮਿਠਾ ਬੋਲਣਾ, ਆਦਿ ਦੀ ਸਿਖਿਆ ਦਿਤੀ। ਇਸ਼ਨਾਨ ਬਾਰੇ ਗੁਰੂ ਸਾਹਿਬ ਨੂੰ ਕਿਹਾ ਗਿਆ ਕਿ ਤੂੰ ਬ੍ਰਹਮ ਗਿਆਨੀ ਹੈ ਇਸ਼ਨਾਨ ਦੀ ਕੀ ਲੋੜ ਹੈ। ਗੁਰੂ ਜੀ ਨੇ ਕਿਹਾ ਕਿ ਨੌ ਦੁਆਰਿਆਂ ਦੀ ਉਗਲੀ ਮੈਲ ਨੂੰ ਸਾਫ ਕਰਨ ਲਈ ਇਸ਼ਨਾਨ ਜ਼ਰੂਰੀ ਹੈ।

ਵਾਰੀ ਵਾਰ ਦੇਹ ਧਾਰੀ ਗੁਰੂ ਸਾਹਿਬਾਨ ਨੇ ਸਮੇਂ ਸਮੇਂ ਅਨੁਸਾਰ ਕਰਮ ਦਸੇ, ਇਕ ਗੁਰੂ ਨੇ ਤਲਵਾਰ ਚੁਕੀ ਅਗਲੇ ਗੁਰੂ ਨੇ ਸੰਸ਼ੋਧਨ ਕਰ ਦਿਤਾ।

ਸਤਿਗੁਰੂ ਰਾਮ ਸਿੰਘ ਜੀ ਨੇ ਹਿੰਸਕ ਅਤੇ ਅਹਿੰਸਕ ਦੋਵੇਂ ਤਰੀਕੇ ਵਰਤੇ, ਸਫਾਈ ਸੁੱਚ ਸੋਧ, ਪੰਜਾਬੀ ਪੜ੍ਹਾਈ ਅਤੇ ਹੋਰ ਪ੍ਰੋਗਰਾਮ ਦਿਤੇ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿਖਾਂ ਨੂੰ ਮੁਜ਼ਾਰਿਆਂ ਤੋਂ ਜ਼ਿਮੀਂਦਾਰ ਬਣਾ ਦਿਤਾ, ਸੰਸਾਰ ਅਮਨ ਨਿਸ਼ਸਤਰੀਕਰਨ, ਸਰਬ ਸੰਪਰਦਾਇਕ ਏਕਤਾ ਜਿਹੇ

# ਮੇਲਾ ਜਪ ਪਰਯੋਗ ਸ੍ਰੀ ਭੈਣੀ ਸਾਹਿਬ ਦੀਆਂ ਝਲਕੀਆਂ



ਸ੍ਰੀ ਆਦਿ ਅਤੇ ਦਸਮ ਬਾਣੀ ਦੇ ਪਾਠਾਂ ਦਾ ਭੋਗ



ਹਵਨ ਕਰਦੇ ਸਿੰਘ



ਸੰਗਤਾਂ ਦਾ ਵਿਸ਼ਾਲ ਦ੍ਰਿਸ਼



ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਸ੍ਰੀ ਭੈਣੀ ਸਾਹਿਬ ਦਾ ਸ਼ਬਦੀ ਜੱਥਾ ਮਾਸਟਰ ਦਰਸ਼ਨ ਸਿੰਘ ਅਤੇ ਆਤਮਾ ਸਿੰਘ ਜੌਹਲ ਨਾਲ (ਸਜੇ) ਗੁਰਲਾਲ ਸਿੰਘ ਜੱਥੇਦਾਰ



ਕਵੀ ਦਰਬਾਰ ਦਾ ਰਸ ਮਾਣਦੇ ਖਾਸ ਸ੍ਰੋਤੇ, ਠਾਕਰ ਉਦੇ ਸਿੰਘ ਜੀ, ਸ. ਅਵਤਾਰ ਸਿੰਘ, ਕਾਕਾ ਜੈ ਸਿੰਘ, ਸੰਤ ਜਗਤਾਰ ਸਿੰਘ ਆਦਿ।



ਵਿਦਵਾਨ ਮੰਡਲੀ :— ਸੰਤ ਰਾਜਿੰਦਰ ਸਿੰਘ ਨਿਰਾਲਾ, ਸ੍ਰੀ ਪ੍ਰੀਤਮ ਸਿੰਘ ਕਵੀ, ਪਿਛੇ ਸੰਤ ਤਾਰਾ ਸਿੰਘ ਅਨਜਾਣ, ਸਾਧੂ ਸਿੰਘ ਕਿਸਾਨ।



ਸਤਿਗੁਰੂ ਜਗਜੀਤ ਸਿੰਘ ਬਾਰੇ ਪੁਸਤਕ 'ਬੇਅੰਤ ਪਾਤਸ਼ਾਹ' ਰੀਲੀਜ਼ ਕਰਦੇ ਹੋਏ ਡਾ: ਸ.ਸ. ਜੌਹਲ। ਨਾਲ ਖੜੇ ਹਨ ਪੁਸਤਕ ਦੇ ਸੰਪਾਦਕ ਜਸਵਿੰਦਰ ਸਿੰਘ ਤੇ [illegible]



ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੇ ਕਰਤਾ ਧਰਤਾ, ਸਾਧੂ ਸਿੰਘ ਕਿਸਾਨ, ਮਾ. ਅਮਰੀਕ ਸਿੰਘ, ਗੁਰਦਿਆਲ ਸਿੰਘ ਪ੍ਰਤਿ ਸਨਮਾਨ ਦੇਣ ਦੀ



ਸੂਬਾ ਮਹਿੰਦਰ ਕੌਰ ਗਿਆਨਣ ਥਾਈਲੈਂਡ ਵੱਲੋਂ ਹਥੀਂ ਬਣਾਈਆਂ ਮਾਲਾ ਦੀ ਭੇਟਾ



ਸਤਿਗੁਰੂ ਜਗਜੀਤ ਸਿੰਘ ਜੀ ਹਜ਼ੂਰੀ ਸੇਵਕਾਂ ਨਾਲ



ਸ੍ਰੀ ਭੈਣੀ ਸਾਹਿਬ ਦਾ ਸਰੋਵਰ 'ਰਾਮਸਰ'



[illegible] ਅਖੰਡ [illegible]



ਠਾਕਰ ਦਲੀਪ ਸਿੰਘ ਜੀ ਦਾ ਭਾਸ਼ਣ, ਪਿਛੇ ਪ੍ਰੋ: ਸੁਖਬੀਰ ਸਿੰਘ ਗੁਲਾਟੀ



ਮਾਸਟਰ ਦਰਸ਼ਨ ਸਿੰਘ-ਸੰਤ ਬਲੀ ਸਿੰਘ ਦੀ ਅਗਵਾਈ ਵਿਚ ਆਸਾ ਦੀ ਵਾਰ ਦਾ ਕੀਰਤਨ (ਵਾਰਾ)



ਹਜ਼ੂਰੀ ਕੀਰਤਨ-ਸੰਤ ਮੋਹਨ ਸਿੰਘ-ਸੁਖਦੇਵ ਸਿੰਘ, ਉਸਤਾਦ ਹਰਭਜਨ ਸਿੰਘ, ਸੰਤ ਹਰਬੰਸ ਸਿੰਘ ਘੁਲਾ, ਸੰਤ ਸ਼ੇਰ ਸਿੰਘ ਆਦਿ



ਸੰਤ ਵਰਿਆਮ ਸਿੰਘ ਜੀ ਰਤਵਾੜਾ ਸਾਹਿਬ ਵਾਲੇ ਸ੍ਰੀ ਸਤਿਗੁਰੂ ਜੀ ਦੇ ਨਾਲ ਦੀਵਾਨ ਵਿਚ ਸੁਸ਼ੋਭਿਤ



ਮਾਈਆਂ ਦਾ ਜਥਾ, ਕੀਰਤਨ ਕਰਦਿਆਂ ਮੇਲੇ ਵਿਚ ਪਰਵੇਸ਼



ਥਾਈਲੈਂਡ ਤੋਂ ਆਈਆਂ ਸੰਗਤਾਂ



ਪੰਥ ਰਤਨ ਮਾਸਟਰ ਨਿਹਾਲ ਸਿੰਘ



ਸ: ਹਰਵਿੰਦਰ ਸਿੰਘ ਹੰਸਪਾਲ



ਸ: ਮਹਿੰਦਰ ਸਿੰਘ ਗਿੱਲ



ਸ: ਇੰਦਰ ਸਿੰਘ ਨਾਮਧਾਰੀ



ਸ: ਸੰਤੋਖ ਸਿੰਘ ਸਫਰੀ



ਗੁਰਦਿਆਲ ਸਿੰਘ ਪ੍ਰੀਤ



ਮਹਿੰਦਰ ਸਿੰਘ ਪ੍ਰੀਤ ਥਾਈਲੈਂਡ



ਵੈਦ ਗੁਰਭਜਨ ਸਿੰਘ ਸੰਨਿਆਸੀ



ਸ੍ਰੀ ਹਰਿੰਦਰ ਪਤੰਗਾ



ਅਰਜਨ ਸਿੰਘ ਆਜ਼ਾਦ



ਪ੍ਰੀਤਮ ਸਿੰਘ ਪੰਛੀ



ਸੁਰਜੀਤ ਖੁਰਸ਼ੀਦੀ



ਸ. ਹਰਭਜਨ ਸਿੰਘ ਔਰੰਗਾਬਾਦ ਦੀ ਪ੍ਰਧਾਨਗੀ ਹੇਠ ਕਵੀ ਦਰਬਾਰ ਦਾ ਆਰੰਭ



ਸ. ਹਰਭਜਨ ਸਿੰਘ, ਸ੍ਰੀ ਫਕੀਰ ਚੰਦ

ਕਾਰਜ ਕੀਤੇ । ਸਤਿਗੁਰੂ ਜਗਜੀਤ ਸਿੰਘ ਜੀ ਨੇ ਸਿਖਾਂ ਦਾ ਹਲਤ ਪਲਤ ਸਵਾਰਿਆ ਹੈ, ਲਖਾਂ ਰੁਪਏ ਲਾ ਕੇ ਲੋੜਵੰਦਾਂ ਦੇ ਇਲਾਜ ਕਰਵਾਏ ਹਨ । ਸਾਡਾ ਸਤਿਗੁਰੂ ਏਨਾ ਅਮੀਰ ਹੈ ਕਿ ਕੋਈ ਸਿਖ ਗਰੀਬ ਨਹੀਂ ਰਹਿ ਸਕਦਾ । ਜੋ ਸਾਡਾ ਵਿਰਸਾ ਹੈ ਜੋ ਗੌਰਵਮਈ ਇਤਿਹਾਸ ਹੈ ਇਸ ਦੇ ਹੁੰਦਿਆਂ ਸਾਨੂੰ ਨਾਮਧਾਰੀ ਹੋਣ ਤੇ ਮਾਣ ਹੋਣਾ ਚਾਹੀਦਾ ਹੈ । ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਭੈਣੀ ਸਾਹਿਬ ਡੇਰੇ ਦੇ ਮਹੰਤ ਹੀ ਨਹੀਂ । ਇਹ ਉਹ ਹੀ ਹਨ ਜਿਨ੍ਹਾਂ ਬਾਰੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ "ਰੋਮ ਰੋਮ ਕੋਟਿ ਬ੍ਰਹਮਾਂਡ ਕੋ ਨਿਵਾਸ ਜਾਸ, ਮਾਨਸ ਔਤਾਰ ਧਾਰ, ਦਰਸ ਦਿਖਾਏ ਹੈਂ ।" ਸਾਡੀ ਰੀਝ ਹੈ ਕਿ ਸਤਿਗੁਰੂ ਜੀ ਅਤੇ ਨਾਮਧਾਰੀ ਪੰਥ ਦਾ ਇਕ ਛੱਤਰ ਰਾਜ ਸਾਰੀ ਸ੍ਰਿਸ਼ਟੀ ਤੇ ਹੋਵੇ, ਸਾਰੀ ਸ੍ਰਿਸ਼ਟੀ ਨਾਮ ਜਪਦੀ ਕਿਸੇ । ਇਹ ਸਰਬ ਕਲਾ ਸਮਰਥ ਸਰਬ ਕਲਿਆਣਕਾਰੀ ਹਨ ।

ਅਸੀਂ ਅਰਦਾਸ ਕਰਦੇ ਹਾਂ ਕਿ ਕਿਰਪਾ ਕਰਕੇ ਸਾਰੀ ਪ੍ਰਿਥਵੀ ਨੂੰ ਚਰਨੀ ਲਾਉਣ । 'ਧਰਮ ਚਲਾਵਨ ਸੰਤ ਉਬਾਰਨ, ਦੁਸਟ ਸਭਨ ਕੋ ਮੂਲ ਉਧਾਰਨ' ਦੇ ਸਿਧਾਂਤ ਨੂੰ ਸੁਦ੍ਰਿੜ੍ਹ ਕਰਨ । ਸਾਰੇ ਸੰਕਟ ਖਤਮ ਕਰਨ ।

## ਪ੍ਰੋ. ਸੁਖਬੀਰ ਸਿੰਘ ਗੁਲਾਟੀ

ਦਿੱਲੀ ਯੂਨੀਵਰਸਿਟੀ ਦੇ ਪ੍ਰਾਧਿਆਪਕ ਪ੍ਰੋ. ਸੁਖਬੀਰ ਸਿੰਘ ਗੁਲਾਟੀ ਨੇ 'ਰਹਿਣੀ ਰਹੇ ਸੋਈ ਸਿਖ ਮੇਰਾ' ਉਤੇ ਆਪਣਾ ਵਿਖਿਆਨ ਦਿਤਾ । ਉਹਨਾਂ ਉਪਨਿਸ਼ਦ ਵਿਚੋਂ ਟੂਕ ਦੇ ਕੇ ਦਸਿਆ ਕਿ ਸਿਰ ਵਿਚ ਪਾਣੀ ਪਾਉਣ ਤੋਂ ਬਿਨਾਂ ਇਸ਼ਨਾਨ ਹੀ ਨਹੀਂ ਗਿਣਿਆ ਜਾਂਦਾ । ਕੂਲ ਹੈਡਰ, ਸਿਰ ਠੰਡੇ ਵਾਲੇ ਦੇ ਗੁਣ ਦੱਸੇ । ਇਹ ਵੀ ਕਿਹਾ ਕਿ ਲਿਖਿਆ ਹੈ—ਸੁੱਕੀ ਚੌਕੀ ਤੇ ਬੈਠ ਕੇ ਇਸ਼ਨਾਨ ਕਰਨਾ ਚਾਹੀਦਾ ਹੈ । ਪਹਿਲਾਂ ਪਾਣੀ ਸਿਰ ਵਿਚ ਜਾਵੇ ਫੇਰ ਅੰਤ ਤੇ ਪੈਰ ਗਿੱਲੇ ਹੋਣ । ਉਹਨਾਂ ਜ਼ਾਤੀ ਤਜਰਬੇ ਨਾਲ ਦਸਿਆ ਕਿ ਉਹਨਾਂ ਨੂੰ ਸਿਰ ਪੀੜ ਲੱਗੀ ਹੀ ਰਹਿੰਦੀ ਸੀ, ਜੋ ਬਗੈਰ ਕਿਸੇ ਇਲਾਜ ਦੇ ਕੇਵਲ ਸਿਰ ਵਿਚ ਜਲ ਪਾਕੇ ਇਸ਼ਨਾਨ ਕਰਨ ਨਾਲ ਹਟੀ । ਲੱਕੜ ਦੀ ਖੂੰਟੀ ਵਾਲੇ ਪਊਏ (ਖੜਾਵਾਂ) ਇਕ ਐਸੀ ਨਾੜੀ ਤੇ ਦਬਾਅ ਪਾਉਂਦੇ ਹਨ, ਜਿਸ ਨਾਲ ਵਿਕਾਰ ਦੂਰ ਹੁੰਦੇ ਹਨ ਅਤੇ ਬ੍ਰਹਮਚਰਯ ਲਈ ਸਹਾਈ ਹੁੰਦੇ ਹਨ । ਉੱਨ ਦਾ ਆਸਨ ਸਿਮਰਨ ਨਾਲ ਪੈਦਾ ਹੋਈ ਊਰਜਾ ਸ਼ਕਤੀ ਨੂੰ ਸੰਭਾਲਦਾ ਹੈ । ਜਲ ਵਰਤਣਾ, ਸੋਧ, ਨਾਮ ਜਪਣ ਵਾਸਤੇ ਸਹਾਈ ਹੁੰਦੇ ਹਨ । ਅਨੇਕਾਂ ਹੀ ਉਪਯੋਗੀ ਗੱਲਾਂ ਉਹਨਾਂ ਨੇ ਦੱਸੀਆਂ ਜੋ ਮਰਿਆਦਾ ਵਿਚ ਰਹਿਣ ਨਾਲ ਸਰੀਰ ਅਤੇ ਆਤਮਾ ਸ਼ੁਧ ਰੱਖਦੀਆਂ ਹਨ ।

## ਸੰਤ ਹਰਪਾਲ ਸਿੰਘ

ਸੰਤ ਹਰਪਾਲ ਸਿੰਘ ਜੀ ਦਾ ਭਾਸ਼ਾ ਸਤਿਗੁਰੂ ਦੀ ਮਹਿਮਾ ਨਾਲ 'ਲੋਕ ਸੁਖੀਏ ਪਰਲੋਕ ਸਹੇਲਾ' ਕਰਨ ਉਤੇ ਸੀ । ਉਹਨਾਂ ਕਿਹਾ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਿਲਾਪ ਕਾਨਫਰੰਸਾਂ 'ਅੰਗਰੇਜ਼ ਦੀ ਨੀਤੀ—ਪਾੜੋ ਤੇ ਰਾਜ ਕਰੋ' ਨੂੰ ਤਹਿਸ-ਨਹਿਸ ਕਰਨ ਵਾਸਤੇ ਸਨ । ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਹਾ ਕਿ ਹਰ ਸਿੱਖ ਦੇ ਬੱਚੇ ਵਿਚੋਂ ਰਾਗ ਦੀ ਖ਼ੁਸ਼ਬੋ ਆਉਣੀ ਚਾਹੀਦੀ ਹੈ । ਸਤਿਗੁਰੂ ਜਗਜੀਤ ਸਿੰਘ ਜੀ ਕੋਲ ਕਿਸੇ ਆ ਕੇ ਅਰਜ਼ ਕੀਤੀ—'ਜੀ ਸਾਨੂੰ ਸੰਗੀਤ ਦਾ ਉਸਤਾਦ ਚਾਹੀਦਾ ਹੈ, ਸਾਜ਼ ਅਸੀਂ ਲੈ ਆਵਾਂਗੇ ।' ਸਤਿਗੁਰੂ ਜੀ ਕਿਹਾ—'ਉਸਤਾਦ ਵੀ ਭੇਜ ਦਿਆਂਗਾ ਅਤੇ ਸਾਜ਼ ਵੀ ।' ਸਤਿਗੁਰੂ ਜੀ ਦੀ ਕਾਰਜ ਸ਼ੈਲੀ ਵਿਰੋਧ ਦੀ ਨਹੀਂ ਵਿਕਾਸ ਦੀ ਹੈ। ਵਿਸ਼ਵ ਅਮਨ, ਪਸ਼ੂ ਪਾਲਣ, ਸ਼ਾਕਾਹਾਰ ਸਾਹਿਤ ਸੰਗੀਤ ਲਈ ਯੋਗਦਾਨ ਦਾ ਜ਼ਿਕਰ ਕਰਦਿਆ ਉਹਨਾਂ ਕੁਝ ਨਿਜੀ ਛੋਹਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਾਰਜ ਵਿਧੀ ਦੀਆਂ ਦਸੀਆਂ । ਇਕ ਲੜਕਾ ਪੱਗ ਦੂਸਰੀ ਤਰ੍ਹਾਂ ਦੀ ਬੰਨਦਾ ਸੀ । ਘਰਦਿਆਂ ਕਿਹਾ ਸਾਡੇ ਆਖੇ ਨਹੀਂ ਲਗਦਾ ਆਪ ਕਿਰਪਾ ਕਰੋ । ਇਕ ਦਿਨ ਉਹ ਇਕਲਿਆਂ ਸਤਿਗੁਰੂ ਜੀ ਨੂੰ ਮਿਲ ਪਿਆ । ਕਹਿਣ ਲਗੇ 'ਕਾਕਾ ਮੇਰੇ ਨਾਲ ਪਗ ਵਟਾ ਲੈ ਉਹ ਸਦਾ ਲਈ ਪਰੇਮੀ ਬਣ ਗਿਆ । ਥਾਈਲੈਂਡ ਦੇ ਜੁਆਨਾਂ ਨੂੰ ਪਰੇਮ ਕਲਾਵੇ ਵਿਚ ਲੈਣ ਵਾਸਤੇ ਉਹਨਾਂ ਨਾਲ ਬੈਡਮਿੰਟਨ ਖੇਡਣੀ ਸ਼ੁਰੂ ਕੀਤੀ । ਹਰਪਾਲ ਸਿੰਘ ਨੇ ਖੋਜ ਖੋਜ ਕੇ ਸਤਿਗੁਰੂ ਜੀ ਦੇ ਉਪਕਾਰ ਸੁਣਾਏ ।

## ਮਾਸਟਰ ਨਿਹਾਲ ਸਿੰਘ ਜੀ ਦਾ ਸਨਮਾਨ

ਸ੍ਰੀਮਾਨ ਮਾਸਟਰ ਨਿਹਾਲ ਸਿੰਘ ਜੀ ਨੇ ਸਾਰੀ ਉਮਰ ਸੇਵਾ ਵਿਚ ਗੁਜ਼ਾਰੀ ਹੈ । ਜਵਾਨੀ ਤੋਂ ਵਖ ਵਖ ਥਾਵਾਂ ਤੇ ਸਕੂਲ ਮਾਸਟਰੀ ਕੀਤੀ ਅਤੇ ਨਾਲ ਹੀ ਸੇਵਾ ਕਾਰਜ ਕੀਤੇ । ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੇਲੇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੇਵਾ ਕਾਲ ਸਮੇਂ ਉਹ ਗੁਰੂ ਹਰੀ ਸਿੰਘ ਮਹਾਵਿਦਿਆਲਾ ਸ੍ਰੀ ਜੀਵਨ ਨਗਰ ਦੇ ਮੁਖ ਅਧਿਆਪਕ ਬਾਅਦ ਵਿਚ ਮੈਨੇਜਰ ਵੀ ਰਹੇ । ਨੌਜਵਾਨਾਂ ਦੀ ਸੰਸਥਾ ਨਾਮਧਾਰੀ ਵਿਦਿਅਕ ਜਥਾ ਦੇ ਉਹ ਬਾਨੀ ਪਰਧਾਨ ਵੀ ਰਹੇ

ਅਤੇ ਲੰਮੇ ਸਮੇਂ ਤੋਂ ਨਾਮਧਾਰੀ ਦਰਬਾਰ (ਕੇਂਦਰੀ) ਦੇ ਪ੍ਰਧਾਨ ਚਲੇ ਆ ਰਹੇ ਸਨ। ਉਹਨਾਂ ਨੂੰ ਨਾਮਧਾਰੀ ਪੰਥ ਵਿਚ ਦਿੱਲੀ ਦੇ ਹੌਲੇ ਸੰਨ ੧੯੮੫ ਸਮੇਂ ਪੰਥ ਰਤਨ ਦੀ ਉਪਾਧੀ ਵੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਪਰਦਾਨ ਕੀਤੀ ਗਈ। ਦਿੱਲੀ ਦੀ ਤੀਸਰੀ ਵਿਸ਼ਵ ਪੰਜਾਬੀ ਕਾਨਫਰੰਸ ਸਮੇਂ ਵੀ ਉਹ ਪਰਮੁਖ ਪੰਜਾਬੀਆਂ ਵਿਚੋਂ ਅਧਿਆਪਨ ਦੇ ਖੇਤਰ ਵਿਚ ਗਿਆਨੀ ਜ਼ੈਲ ਸਿੰਘ ਜੀ ਹਥੀਂ ਸਨਮਾਨਤ ਕੀਤੇ ਗਏ। ਬੀਤੇ ਵਿਦਿਅਕ ਸੰਮੇਲਨ ਸਮੇਂ ਉਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾਂ ਦੁਆਰਾ ਆਸ਼ੀਰਵਾਦ ਪੁਰਸਕਾਰ ਨਾਲ ਸਨਮਾਨਤ ਹੋਏ। ਆਪ ਨੇ ਬਹੁਤ ਸਾਰੀਆਂ ਪੁਸਤਕਾਂ ਲਿਖੀਆਂ ਹਨ ਅਤੇ ਲਿਖੀ ਜਾ ਰਹੇ ਹਨ। ੮੫ ਸਾਲ ਤੋਂ ਉਪਰ ਉਮਰ ਵਿਚ ਅਜੇ ਵੀ ਕਾਰਜਸ਼ੀਲ ਹਨ। ਸਤਿਜੁਗ ਅਖਬਾਰ ਦੇ ਉਹ ਪੁਰਾਣਿਆਂ ਸਮਿਆਂ ਵਿਚ ਵੀ ਸੰਪਾਦਕ ਰਹੇ ਹਨ ਅਤੇ ਅਜ ਕਲ੍ਹ ਇਸੇ ਪਰਚੇ ਦੇ ਮੁੜ ਸੰਪਾਦਕ ਹਨ। ਸੇਵਾ ਸਿਮਰਨ ਰਾਜ ਯੋਗ ਦੀ ਮੂਰਤੀ ਹਨ। ਸਿਰੜ ਦੇ ਪੁਤਲੇ ਮਾਸਟਰ ਜੀ ਅਜ ਵੀ ਨੌਜਵਾਨਾਂ ਵਾਂਗ ਜਾਂ ਕੁਝ ਵਧ ਸਰਗਰਮ ਹਨ। ਉਹਨਾ ਦੀਆਂ ਅੱਖਾਂ ਵਿਚ ਹਮੇਸ਼ਾਂ ਇਕ ਚਮਕ ਦਿਸਦੀ ਹੈ। ਹਮੇਸ਼ਾਂ ਸੰਤੁਸ਼ਟ ਰਹਿਣ ਵਾਲੇ ਮਾਸਟਰ ਜੀ ਇਕ ਐਸੀ ਸ਼ਖਸੀਅਤ ਹਨ ਜਿਸਨੂੰ ਅਹੁਦਿਆਂ ਦੀ ਕੋਈ ਮੁਥਾਜੀ ਨਹੀਂ। ਉਹ ਪਰਧਾਨ ਹੋਣ ਨਾ ਹੋਣ, ਸੰਪਾਦਕ ਹੋਣ ਨਾ ਹੋਣ, ਫੇਰ ਵੀ ਉਹਨਾਂ ਦਾ ਮਾਨ ਸਤਿਕਾਰ ਲੋਕ ਮਨਾਂ ਵਿਚ ਸਰਬੱਪਰ ਹੈ।

ਇਸ ਮੇਲੇ ਸਮੇਂ ਇਹਨਾਂ ਨੂੰ ਆਦਰ ਸਹਿਤ ਸਨਮਾਨਤ ਕੀਤਾ ਗਿਆ। ਸਨਮਾਨ ਚਿੰਨ੍ਹ ਅਤੇ ਸਰੋਪਾ ਭੇਟ ਕੀਤਾ ਗਿਆ। ਸਨਮਾਨ ਪੱਤਰ ਸ. ਹਰਵਿੰਦਰ ਸਿੰਘ ਹੰਸਪਾਲ ਨੇ ਪੜ੍ਹਿਆ। ਸਤਿਗੁਰੂ ਜੀ ਨੇ ਆਸ਼ੀਰਵਾਦ ਦੇਂਦਿਆਂ ਮਾਸਟਰ ਜੀ ਦੇ ਜੀਵਨ ਦੇ ਪਹਿਲੂਆਂ ਨੂੰ ਦਰਸਾਇਆ ਅਤੇ ਦਸਿਆ ਕਿ ਉਹਨਾਂ ਦੀ ਪਰਧਾਨਗੀ ਦੀ ਸੇਵਾ ਸਫਲਤਾ ਸਹਿਤ ਸੰਪੂਰਨ ਹੋਈ ਹੈ।

## ਸ. ਇੰਦਰ ਸਿੰਘ ਨਾਮਧਾਰੀ

ਸ. ਇੰਦਰ ਸਿੰਘ ਨਾਮਧਾਰੀ ਡਾਲਟਨ ਗੰਜ ਵਾਲੇ ਰਾਜਨੀਤੀ ਦੀਆਂ ਪੌੜੀਆਂ ਚੜ੍ਹਕੇ, ਅਜ ਕਲ੍ਹ ਬਿਹਾਰ ਸਰਕਾਰ ਵਿਚ ਕੈਬਨਿਟ ਮੰਤਰੀ ਹਨ। ਉਹ ਪੁਰਾਣੇ ਨਾਮਧਾਰੀ ਪਰਿਵਾਰ ਵਿਚੋਂ ਹਨ ਅਤੇ ਸਿਰ ਤੇ ਸਿਧੀ ਦਸਤਾਰ ਤੇ ਨਾਮਧਾਰੀ ਉਪਨਾਮ ਨਾਲ ਵਿਚਰਦੇ ਹਨ। ਅਜ ਉਹ ਵੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਏ। ਉਹਨਾਂ ਆਪਣੇ ਵਿਚਾਰ ਵੀ ਰਖੇ। ਉਹਨਾਂ ਦਸਿਆ ਕਿ ਨਾਮਧਾਰੀਆਂ ਦਾ ਤਿਆਗ ਅਤੇ ਤਪੱਸਿਆ ਵੇਖਕੇ ਅੰਗਰੇਜ਼ ਵੀ ਹੈਰਾਨ ਹੋ ਗਏ ਸਨ। ਹਜ਼ਾਰੀ ਬਾਗ ਜੇਲ੍ਹ ਵਿਚ ਰਹਿਣ ਵਾਲੇ ਦੋ ਨਾਮਧਾਰੀ ਸੂਬੇ—ਸਾਹਬ ਸਿੰਘ ਤੇ ਕਾਹਨ ਸਿੰਘ—ਬਾਰੇ ਸੰਨ ੧੯੭੦ ਵਿਚ ਮੈਨੂੰ ਖੁਫੀਆ ਕਾਗਜ਼ ਵੇਖਣ ਦਾ ਮੌਕਾ ਮਿਲਿਆ। ਉਸ ਵਿਚ ਨਾਮਧਾਰੀਆਂ ਬਾਰੇ ਲਿਖਿਆ ਸੀ ਕਿ ਅਸਾਂ ਇਕ ਅਜੀਬ ਕੌਮ ਵੇਖੀ ਹੈ ਜੋ ਘਰ ਵੇਚ ਵੇਚ ਕੇ ਲੰਗਰ ਵਿਚ ਪਾਈ ਜਾ ਰਹੀ ਹੈ। ਤਿਆਗ ਤੇ ਤਪੱਸਿਆ ਨਾਮਧਾਰੀਆਂ ਦਾ ਖਾਸਾ ਰਿਹਾ ਹੈ। ਆਤਮਕ ਸ਼ਾਂਤੀ ਲਈ ਭੈਣੀ ਸਾਹਿਬ ਆਉਂਦਾ ਹਾਂ। ਅਸੀਂ ਜੀਵਨ ਦੀਆਂ ਗੁੰਝਲਾਂ ਕਿਵੇਂ ਠੀਕ ਕਰ ਸਕਦੇ ਹਾਂ—ਭੌਤਿਕਵਾਦ ਘਟ ਕਰਕੇ ਅਤੇ ਅਧਿਆਤਮ-ਵਾਦ ਵਧਾ ਕੇ? ਪ੍ਰਮਾਤਮਾ ਪਾਉਣ ਲਈ ਗੁਰੂ ਦੀ ਲੋੜ ਪੈਂਦੀ ਹੈ। ਸਤਿਗੁਰਾਂ ਕੋਲ ਮਨ ਦੀ ਪਿਆਸ ਬੁਝਦੀ ਹੈ। ਗੁਰੂ ਕੋਲੋਂ ਆਤਮਕ ਖੁਰਾਕ ਮੰਗਣੀ ਚਾਹੀਦੀ ਹੈ। ਅੱਜ ਦੁਨੀਆ ਬਾਰੂਦ ਦੇ ਢੇਰ ਤੇ ਬੈਠੀ ਹੋਈ ਹੈ। ਪੰਜ ਵਡੇ ਮੁਲਕਾਂ ਕੋਲ ਐਟਾਮਿਕ ਹਥਿਆਰ ਹਨ ਅਤੇ ਸੀ.ਟੀ.ਬੀ.ਟੀ. ਸੰਧੀ ਹੋ ਗਈ ਹੈ। ਸ਼ਾਂਤੀ ਦਾ ਪੈਗਾਮ ਭੈਣੀ ਸਾਹਿਬ ਦੀ ਧਰਤੀ ਤੇ ਹੈ। ਜੋ ਸੁਖ ਤਿਆਗ ਵਿਚ ਹੈ ਉਹ ਗ੍ਰਹਿਣ ਕਰਨ ਵਿਚ ਨਹੀਂ ਹਿਰਦੇ ਦਾ ਭਾਂਡਾ ਸਿੱਧਾ ਕਰਕੇ ਰਖਣਾ ਚਾਹੀਦਾ ਹੈ, ਬਾਰਸ਼ ਦਾ ਪਾਣੀ ਸਿੱਧੇ ਭਾਂਡੇ ਵਿਚ ਹੀ ਪਵੇਗਾ ਪੁੱਠੇ 'ਚ ਨਹੀਂ। ਨਾਮਧਾਰੀ ਪੰਥ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਨੁਮਾਈ ਵਿਚ ਚਾਰ ਚੰਨ ਲਗੇ ਹਨ। ਹਰ ਇਕ ਸੁਭ-ਚਿੰਤਕ ਦਾ ਫ਼ਰਜ਼ ਬਣਦਾ ਹੈ ਕਿ ਨਾਮਧਾਰੀ ਪੰਥ ਦੀ ਏਕਤਾ ਬਣਾਈ ਰੱਖੇ।

## ਵੈਦ ਗੁਰਭਜਨ ਸਿੰਘ ਸੰਨਿਆਸੀ

ਵੈਦ ਗੁਰਭਜਨ ਸਿੰਘ ਸੰਨਿਆਸੀ ਪਟਿਆਲਾ ਦੇ ਪੱਤਰਕਾਰ ਹਨ। ਉਹ ਨਿਹੰਗ ਮੁਖੀ ਬਾਬਾ ਸੰਤਾ ਸਿੰਘ ਜੀ ਦੇ ਨਿਕਟਵਰਤੀ ਹਨ। ਅੱਜ ਉਹ ਸਫੈਦ ਬਸਤਰਾਂ ਵਿਚ ਨਾਮਧਾਰੀ ਪਹਿਰਾਵੇ ਵਿਚ ਆਏ। ਉਹਨਾਂ ਖੜਕਵੇਂ ਸ਼ਬਦਾਂ ਵਿਚ ਕਿਹਾ: "ਜਦੋਂ ਹੁੰਦੀ ਗੁਰੂ ਦੀ ਕਿਰਪਾ, ਰੁੱਠੀਆਂ ਵਿਚ ਆਣ ਮਿਲਦੇ।—ਸਾਡਾ ਸਤਿਗੁਰੂ ਸੱਚਾ ਵੈਦ ਹੈ। ਸਤਿਗੁਰੂ ਜਗਜੀਤ ਸਿੰਘ ਦੀ ਕਿਰਪਾ ਨਾਲ ਪਟਿਆਲੇ ੫੦੦ 'ਏ' ਕਲਾਸ ਦੇ ਲੋਕਾਂ ਪ੍ਰਣ ਕੀਤਾ ਕਿ ਉਹ ਮੀਟ ਸ਼ਰਾਬ ਨਹੀਂ ਵਰਤਣਗੇ। ਸਾਨੂੰ ਸੰਸਾਰ ਦੇ ਲੋਕ ਵਰਤਦੇ ਰਹੇ ਹਨ। ਮੈਂ ਈਮਾਨਦਾਰੀ ਨਾਲ ਕਹਿੰਦਾ ਹਾਂ ਅਤੇ ਸਾਰੇ ਸੰਸਾਰ ਭਰ

ਵਿਚ ਹੋਕਾ ਦਿਆਂਗਾ ਕਿ ਭਗਤੀ ਤੇ ਸ਼ਕਤੀ ਦਾ ਕੇਂਦਰ ਭੈਣੀ ਸਾਹਿਬ ਹੈ। ਸੰਸਾਰ ਸ਼ਾਂਤੀ ਕੌਣ ਦੇ ਸਕਦਾ ਹੈ?— ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ।"

## ਹਰਵਿੰਦਰ ਸਿੰਘ ਹੰਸਪਾਲ

ਸ. ਹਰਵਿੰਦਰ ਸਿੰਘ ਹੰਸਪਾਲ ਸਾਬਕ ਐਮ. ਪੀ. ਨੇ ਕੁਝ ਐਲਾਨ ਕੀਤੇ ਅਤੇ ਕੁਝ ਵਿਚਾਰ ਸੰਖੇਪ ਵਿਚ ਰਖੇ। ਉਹਨਾਂ ਨੇ ਆਸਟਰੇਲੀਆ ਦੇ ਸ਼ਹਿਰ ਐਡੀਲੈਂਡ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਪਰੇਸ਼ਨ ਬਾਰੇ ਕੁਝ ਅਖੀਂ ਡਿਠੇ ਹਾਲ ਬਿਆਨ ਕੀਤੇ। ਜਦੋਂ ਆਪਰੇਸ਼ਨ ਤੋਂ ਪਹਿਲਾਂ ਕਿਸੇ ਸੰਭਾਵੀ ਅੰਦੇਸ਼ੇ ਬਾਰੇ ਸਤਿਗੁਰੂ ਜੀ ਨੂੰ ਪੁਛਿਆ ਗਿਆ ਤਾਂ ਸਤਿਗੁਰੂ ਜੀ ਦਾ ਉਤਰ ਸੀ ਅਕਾਲ ਪੁਰਖ ਸਾਡਾ ਮਾਤਾ ਪਿਤਾ ਹੈ, ਉਹ ਜੋ ਕਰਦਾ ਹੈ ਠੀਕ ਕਰਦਾ ਹੈ। ਸ. ਹੰਸਪਾਲ ਜੀ ਨੇ ਪਰਮਾਨਾਂ ਸਹਿਤ ਦਸਿਆ ਕਿ ਸਰਬ ਸੰਸਾਰ ਦਾ ਮਾਲਕ ਸਤਿਗੁਰੂ ਜਗਜੀਤ ਸਿੰਘ ਹੈ। ਉਹਨਾਂ ਨੌਜਵਾਨਾਂ ਨੂੰ ਸਲਾਹ ਦਿਤੀ ਕਿ ਉਹ ਗਿਆਨੀ ਸੰਤੋਖ ਸਿੰਘ ਥਾਈਲੈਂਡ ਜੀ ਦੇ ਪਰਿਵਾਰ ਤੋਂ ਪ੍ਰੇਰਨਾ ਲੈਣ ਕਿਵੇਂ ਉਹਨਾਂ ਵਿਚ ਸੇਵਾ ਅਤੇ ਸਮਰਪਣ ਦੀ ਭਾਵਨਾ ਹੈ।

## ਸਤਿਗੁਰੂ ਜੀ ਦਾ ਪਰਵਚਨ

ਸ੍ਰੀ ਸਤਿਗੁਰੂ ਜੀ ਨੇ ਵੀ ਕਿਰਪਾ ਕੀਤੀ ਅਤੇ ਪਾਵਨ ਪਰਵਚਨ ਉਚਾਰਨ ਕੀਤੇ। ਆਪ ਜੀ ਨੇ ਕਥਨ ਕੀਤਾ "ਜਪੁਜੀ ਸਾਹਿਬ ਵਿਚ ਮਹਾਰਾਜ ਨੇ ਫੁਰਮਾਇਆ ਹੈ— ਸੁਣਿਆ ਮੰਨਿਆ ਮਨਿ ਕੀਤਾ ਭਾਉ। ਅੰਤਰ ਗਤਿ ਤੀਰਥਿ ਮਲਿ ਨਾਉ।"

ਅਤੇ ਗੁਰਬਾਣੀ ਵਿਚ ਇਹ ਵੀ ਆਉਂਦਾ ਹੈ:

ਤੀਰਥ ਪੂਰਾ ਸਤਿਗੁਰੂ
ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ ॥
ਓਹੁ ਆਪਿ ਛੁਟਾ ਕੁਟੰਬ ਸਿਉ
ਦੇ ਹਰਿ ਹਰਿ ਨਾਮੁ ਸਭ ਸ੍ਰਿਸਟਿ ਛਡਾਏ ॥

ਸਤਿਗੁਰੂ ਦਾ ਜਿੰਨਾ ਬਚਨ ਮੰਨਾਂਗੇ ਫਾਇਦਾ ਹੀ ਫਾਇਦਾ ਹੈ। ਸ. ਜੋਧ ਸਿੰਘ ਡਾਲਟੰਨ ਗੰਜ ਵਾਲਿਆਂ ਕਿੰਨੇ ਪਾਠ ਅਤੇ ਮੇਲੇ ਕਰਾਏ। ਉਹਨਾਂ ਇੰਦਰ ਸਿੰਘ ਮੈਨੂੰ ਮਥਾ ਟੇਕ ਦਿਤਾ। ਸਤਿਗੁਰੂ ਦਾ ਬਚਨ ਮੰਨਣਾ ਔਖਾ ਲਗਦਾ ਹੈ। ਟੀਕੇ ਦੀ ਪੀੜ ਪਹਿਲਾਂ ਮਹਿਸੂਸ ਹੁੰਦੀ ਹੈ ਫਾਇਦਾ ਹੋਣ ਤੇ ਪੀੜ ਭੁਲ ਜਾਂਦੀ ਹੈ। ਤੜਕੇ ਉਠਣਾ ਔਖਾ ਲਗਦਾ ਹੈ ਪਰ ਮਰਨ ਨਾਲੋਂ ਤੜਕੇ ਉਠਣਾ ਔਖਾ ਨਹੀਂ। ਮਰਨਾ ਵੀ ਜ਼ਰੂਰੀ ਹੈ।

ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ ॥
ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ ॥

ਜਿਸਨੂੰ ਮਰਨਾ ਆ ਜਾਏ ਜੀਉਣਾ ਆਪੇ ਆ ਜਾਏਗਾ।

ਤਾਨਸੈਨ ਨੂੰ ਪੁਛਿਆ ਗਿਆ ਤੈਨੂੰ ਕਿੰਨਾ ਰਾਗ ਆਉਂਦਾ ਹੈ। ਉਸਨੇ ਤਲਵਾਰ ਨਦੀ ਦੇ ਪਾਣੀ ਵਿਚ ਫੇਰੀ। ਉਸ ਤਲਵਾਰ ਚੋਂ ਜੋ ਤੁਪਕੇ ਪਾਣੀ ਦੇ ਡਿੱਗੇ। ਤਾਨਸੈਨ ਨੇ ਕਿਹਾ ਸੰਗੀਤ ਦੀ ਨਦੀ ਵਗ ਰਹੀ ਹੈ, ਮੈਨੂੰ ਇਸ ਤੁਪਕੇ ਜਿੰਨਾ ਗਿਆਨ ਹੈ। ਸਤਿਗੁਰੂ ਤਾਂ ਅਥਾਹ ਹੈ ਉਸ ਦਾ ਜਿੰਨਾ ਕੁ ਬਚਨ ਮੰਨਿਆ ਜਾਵੇ ਉਨਾ ਹੀ ਕਲਿਆਣਕਾਰੀ ਹੈ। ਤੁਸੀਂ ਭੈਣਾਂ ਭਰਾਵਾਂ 'ਚ ਬੈਠ ਕੇ ਕੁਝ ਛਿਨ ਕਢੋ। ਧਿਆਨ ਲਾਂਭੇ ਨਾ ਜਾਵੇ।

ਜਿਸੁ ਧਨ ਕਉ ਚਾਰਿ ਕੁੰਟ ਉਠਿ ਧਾਵਹਿ ॥
ਸੋ ਧਨੁ ਹਰਿ ਸੇਵਾ ਤੇ ਪਾਵਹਿ ॥

ਹਰ ਜੀਅ ਇਕ ਘੰਟਾ ਨਾਮ ਸਿਮਰਨ ਕਰਿਆ ਕਰੋ। ਭਗਉਤੀਆਂ ਦੀਆ ਮਾਲਾ ਫੇਰਿਆ ਕਰੋ। ਅਗੇ ਨਾਲੋਂ ਵਧ ਕਰੋ ਤੇ ਅਰਦਾਸ ਕਰੋ ਜਿਨ੍ਹਾਂ ਦੇ ਮਨ ਟੁੱਟੇ ਹਨ ਜੁੜ ਜਾਣ। ਕਿਸੇ ਦਾ ਬੁਰਾ ਮਨ ਵਿਚ ਆਵੇ ਹੀ ਨਾ।

ਸ਼ਾਮ ਨੂੰ ਸ਼ੁਰੂ ਹੋ ਕੇ ਸਾਰੀ ਰਾਤ ਜਥੇਦਾਰਾਂ ਦੇ ਦੀਵਾਨ ਸਜੇ ਰਹੇ। ਇਕ ਵਿਸ਼ੇਸ਼ ਆਕਰਸ਼ਣ ਵਾਲਾ ਪ੍ਰੋਗਰਾਮ ਸੀ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਵਲੋਂ ਦੀਵਾਨ ਕੀਰਤਨ।

## ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦਾ ਪ੍ਰੋਗਰਾਮ

੧੯ ਅਕਤੂਬਰ ਸ਼ਾਮ ਨੂੰ ਤਿੰਨ ਘੰਟੇ ਦਾ ਵਿਸ਼ੇਸ਼ ਪ੍ਰੋਗਰਾਮ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਬਚਿਆਂ ਦੁਆਰਾ ਪੇਸ਼ ਕੀਤਾ ਗਿਆ ਸੀ। ਕਹਿਣ ਨੂੰ ਇਹ ਬਚਿਆਂ ਦਾ ਪ੍ਰੋਗਰਾਮ ਸੀ ਪਰ ਪੇਸ਼ਕਾਰੀ ਦੇ ਪਖੋਂ ਇਹ ਪ੍ਰੌਢ ਕਲਾਕਾਰਾਂ ਦਾ ਲਗਦਾ ਸੀ। ਜਦੋਂ ਮੈਂ ਪੰਡਾਲ ਵਿਚ ਪੁਜਾ ਤਾਂ ਉਥੇ ਤਿਲ ਧਰਨ ਨੂੰ ਥਾਂ ਨਹੀਂ ਸੀ। ਸੰਗਤਾਂ ਲਗਾਤਾਰ ਆ ਰਹੀਆਂ ਸਨ। ਕਿਉਂਕਿ ਇਸ ਦੀਵਾਨ ਵਿਚ ਸਤਿਗੁਰੂ ਜੀ ਆਪ ਨਹੀਂ ਸਨ ਪਧਾਰੇ ਇਸ ਵਾਸਤੇ ਪਹਿਰੇਦਾਰੀ ਦਾ ਪਰਬੰਧ ਵੀ ਆਪਣੇ ਆਪ ਵਿਚ ਹੀ ਸੀ ਫਿਰ ਵੀ ਥਾਉਂ-ਥਾਈਂ ਜਿਥੇ ਕਿਸੇ ਨੂੰ ਥਾਂ ਮਿਲਦੀ ਅੜਦਾ ਜਾਂਦਾ ਸੀ। ਉਸ ਸਮੇਂ ਕਵੀਸ਼ਰੀ ਜਥੇ ਦਾ ਪ੍ਰੋਗਰਾਮ ਚਲ ਰਿਹਾ ਸੀ। ਬਾਲ ਕਵੀਸ਼ਰ

ਸਨ ਕਾਕਾ ਨਰਿੰਦਰ ਸਿੰਘ ਕਾਕਾ ਅਨੂਪ ਸਿੰਘ, ਕਾਕਾ ਬਲਬੀਰ ਸਿੰਘ ਅਤੇ ਕਾਕਾ ਕਰਮ ਸਿੰਘ। ਕਵੀਸ਼ਰੀ ਦੀ ਰਵਾਇਤੀ ਕਵਿਤਾ ਵਾਸਤੇ ਸੁਰੀਲੇ ਗਲਿਆਂ ਵਾਲੇ ਇਹ ਵਿਦਿਆਰਥੀ ਚੁਣੇ ਹੋਏ ਸਨ। ਨਾ ਕੋਈ ਜੰਤਾ ਸਾਹਮਣੇ ਬੋਲਣ ਤੋਂ ਡਰ ਸੀ ਨਾ ਹਿਚਕਚਾਹਟ ਸਗੋਂ ਹੋਰ ਵੀ ਉਤਸ਼ਾਹ ਨਾਲ ਬੋਲ ਰਹੇ ਸਨ। ਕਾਵਿ ਛੰਦਾਂ ਨੂੰ ਵਾਰੀ ਵਾਰੀ ਸੁਰ ਵਿਚ ਗਾ ਗਾ ਕੇ ਇਕ ਨਿਰੰਤਰ ਸੁਰ ਰਸ ਦੀ ਗੰਗਾ ਬਣਾਈ ਰਖੀ। ਜਥੇਦਾਰ ਨੇ ਪਰਸੰਗ ਵੀ ਭਾਈ ਬਿਧੀ ਚੰਦ ਦੇ ਦੁਸ਼ਾਲੇ ਲਿਆਉਣ ਦਾ ਲਿਆ ਸੀ। ਉਸ ਵਿਚ ਸੂਰਬੀਰਤਾ ਵੀ ਸੀ ਅਤੇ ਵਿਚ ਵਿਚ ਹਾਸ ਵਿਅੰਗ ਵੀ ਚਲ ਰਿਹਾ ਸੀ। ਜ਼ਾਹਰ ਸੀ ਕਿ ਇਹਨਾਂ ਦਾ ਮਜ਼ਮੂਨ ਕਿਸੇ ਬੜੇ ਸਿਆਣੇ ਨੇ ਲਿਖਿਆ ਹੋਵੇਗਾ ਪਰ ਬੋਲਣ ਤੋਂ ਇਹ ਪਤਾ ਨਹੀਂ ਸੀ ਲਗ ਰਿਹਾ ਕਿ ਇਹਨਾਂ ਨੇ ਘੋਟਾ ਲਾਇਆ ਹੋਇਆ ਹੈ। ਬਹੁਤ ਸਰਲਤਾ ਨਾਲ ਬੋਲ ਗਾ ਰਹੇ ਸਨ। ਕਵੀਸ਼ਰਾਂ ਤੋਂ ਬਾਅਦ ਨਾਮਧਾਰੀ ਹੱਲੇ ਦੇ ਦੀਵਾਨ ਸ਼ੁਰੂ ਹੋਏ। ਹਰਪਾਲ ਸਿੰਘ ਬਟਾਲਾ ਦੀ ਢੋਲਕ ਤਾਂ ਸਿੱਧ ਹਸਤ ਵਾਦਕਾਂ ਵਾਂਗ ਵਜ ਰਹੀ ਸੀ ਨਾਲ ਸੀ ਕਰਮ ਸਿੰਘ ਭੈਣੀ ਸਾਹਿਬ। ਕੂਕਿਆਂ ਨੂੰ ਤਾਂ ਉਂਝ ਹੀ ਢੋਲਕ ਨਾਲ ਭਰਪੂਰ ਛੰਦ ਸੁਨਣ ਨੂੰ ਮਿਲ ਜਾਣ ਤਾਂ ਉਹ ਮਸਤਾਨੇ ਹੋ ਜਾਂਦੇ ਹਨ। ਸਭ ਤੋਂ ਪਹਿਲਾਂ ਬਾਲਕ ਜਥੇਦਾਰ ਭਗਵਾਨ ਸਿੰਘ ਨੇ ਦੀਵਾਨ ਲਾਇਆ ਇਸ ਨੇ ਮੋਰ ਧੁਜ ਦਾ ਪਰਸੰਗ ਸੁਣਾਇਆ ਉਹ ਬਾਦ ਜਥੇਦਾਰ ਜਗਦੇਵ ਸਿੰਘ ਸੰਤ ਨਗਰ ਨੇ ਦੀਵਾਨ ਸਜਾਇਆ ਅਤੇ ਆਪ ਹੀ ਹਾਰਮੋਨੀਅਮ ਵੀ ਵਜਾਇਆ। ਥਾਂ ਥਾਂ ਤੇ ਟਕਸਾਲੀ ਨਾਮਧਾਰੀ ਧਾਰਨਾਂ ਪੜ੍ਹ ਪੜ੍ਹਕੇ ਸਰਦਾਰ ਮੰਗਲ਼ ਸਿੰਘ, ਬਿਸ਼ਨਪੁਰੀਏ ਦਾ ਪਰਸੰਗ ਸੁਣਾਇਆ। ਸਰਦਾਰ ਮੰਗਲ ਸਿੰਘ ਬਿਸ਼ਨਪੁਰ ਦਾ ਉਹ ਸਰਦਾਰ ਸੀ ਜੋ ਗੁਰੂ ਰਾਮ ਸਿੰਘ ਜੀ ਨੂੰ ਪਰਖਣ ਆਇਆ ਸੀ ਅਤੇ ਉਹਨਾਂ ਦਾ ਹੀ ਹੋ ਗਿਆ ਸੀ ਅਤੇ ਉਸਨੇ ਚੀਨੀ ਘੋੜੀ ਹੀ ਗੁਰੂ ਰਾਮ ਸਿੰਘ ਜੀ ਨੂੰ ਭੇਟ ਕੀਤੀ ਜਿਸ ਕਰਕੇ ਸਤਿਗੁਰੂ ਰਾਮ ਸਿੰਘ ਜੀ ਦਾ ਉਪਨਾਮ ਚੀਨੀ ਵਾਲਾ ਪਾਤਸ਼ਾਹ ਹੋ ਗਿਆ ਸੀ। ਜਥੇਦਾਰ ਦੇ ਕਥਨ ਵਿਚ ਮੌਲਕਤਾ ਸੀ ਅਤੇ ਦੀਵਾਨ ਤਿਆਰ ਕਰਵਾਉਣ ਵਾਲਿਆਂ ਦੀ ਖੋਜ ਅਤੇ ਮਿਹਨਤ ਸਾਫ ਝਲਕਦੀ ਸੀ। ਅੰਤ ਉਤੇ ਛੋਟਾ ਜਿਹਾ ਮਾਸੂਮ ਅਤੇ ਗੋਭਲਾ ਜਿਹਾ ਜਥੇਦਾਰ ਆਇਆ ਗੁਰਲਾਲ ਸਿੰਘ। ਇਹਨੂੰ ਵੇਖ ਕੇ ਘੁਲੇ ਦਾ ਪੁਤਰ ਘੁਲੇ ਦਾ ਮੁੰਡਾ ਦੀ ਘੁਸਰ ਮੁਸਰ ਹੋਣੀ ਸ਼ੁਰੂ ਹੋ ਗਈ। ਇਹ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁਲਾ ਦਾ ਸਾਹਿਬਜ਼ਾਦਾ ਸੀ। ਨਿਕਰੂ ਜਥਦਾਰ ਨੇ ਕੰਨ ਤੇ ਹਥ ਰਖ ਕੇ ਸੁਰੀਲੀ ਆਵਾਜ਼ ਵਿਚ ਧਾਰਨ ਪੜੀ ਤਾਂ ਦੀਵਾਨ ਭਖ ਪਿਆ। ਮਜ਼ਮੂਨ ਵੀ ਬਿਰਹਾ-ਵਿਛੋੜੇ ਦਾ ਸੀ। ਵਿਛੋੜਾ ਕ੍ਰਿਸ਼ਨ ਅਤੇ ਗੋਪੀਆਂ ਦਾ, ਵਿਛੋੜਾ ਗੁਰੂ ਰਾਮ ਸਿੰਘ ਦਾ। ਜਿਉਂ ਜਿਉਂ ਦੀਵਾਨ ਭਖਿਆ ਤਾਂ ਕੋਲਾਹਲ ਮਚ ਗਿਆ। ਨਿਕਚੂ ਜਿਹਾ ਜਥੇਦਾਰ ਤੇ ਧਨੀ ਰਾਮ ਚਾਤ੍ਰਿਕ ਦੀ ਸਾਰੀ ਕਵਿਤਾ "ਊਧੋ ਕਾਹਨ ਦੀ ਗਲ ਸੁਣਾ ਸਾਨੂੰ ਕਾਹਨੂੰ ਚਿਣਗ ਚੁਆਤੀਆਂ ਲਾਈਆਂ ਨੀ" ਉਸ ਯਾਦ ਕੀਤੀ ਹੋਈ ਸੀ ਫੇਰ ਜਥੇਦਾਰ ਨੇ ਖੜਤਾਲਾਂ ਫੜ ਲਈਆਂ ਜਿਹਨਾਂ ਨੂੰ ਨਾਮਧਾ ੀਆਂ ਦੇ ਬਹੁਤ ਮਸ਼ਹੂਰ ਜਥੇਦਾਰ ਸੰਤ ਅਤਰ ਸਿੰਘ, 'ਇੰਦਰ ਮੋਹਣੀਆਂ' ਆਖਦੇ ਹੁੰਦੇ ਸਨ। ਖੜਤਾਲਾਂ ਉਂਗਲਾਂ ਵਿਚ ਫਸਾ ਕੇ ਪੂਰੇ ਤਾਲ ਵਿਚ ਵਜਾਉਣੀਆਂ ਬਹੁਤ ਮੁਹਾਰਤ ਦਾ ਕੰਮ ਹੈ। ਇਹ ਹਾਰੀ ਸਾਰੀ ਨਹੀਂ ਕਰ ਸਕਦਾ ਅਤੇ ਅਜ ਕਲ ਤਾਂ ਨਾਮਧਾਰੀ ਦੀਵਾਨਾਂ ਵਿਚੋਂ ਅਲੋਪ ਹੋ ਗਈਆਂ ਹਨ। ਜਦੋਂ "ਦੇਹੁ ਦਰਸਨ ਨੰਦ ਲਾਲਾ ਅਖੀਆਂ ਤਰਸ ਰਹੀਆਂ" ਗਾ ਕੇ ਜਥੇਦਾਰ ਨੇ ਖੜਤਾਲਾਂ ਵਜਾਂਦਿਆਂ ਸਟੇਜ ਤੇ ਗੇੜਾ ਦਿਤਾ ਤਾਂ ਬਜ਼ੁਰਗ ਸਰੋਤਿਆਂ ਨੂੰ ਆਪਣੀ ਜੁਆਨੀ ਵਿਚ ਵੇਖੇ ਦੀਵਾਨ ਯਾਦ ਆ ਗਏ ..ਕਈ ਤਾਂ ਸਹਾਰ ਨਾ ਸਕੇ। ਸੰਗ ਸ਼ਰਮ ਲਾਹ ਕੇ ਉਹ ਨੱਚਣ ਹੀ ਲੱਗ ਪਏ। ਜਦੋਂ ਛੋਟੇ ਜਥੇਦਾਰ ਨੇ ਸਟੇਜ ਤੋਂ ਛਾਲ ਮਾਰ ਕੇ ਧੁਰ ਸੰਗਤਾਂ ਦੇ ਅੰਦਰ ਤਕ ਖੜਤਾਲਾਂ ਵਜਾਉਂਦਿਆਂ ਦੌੜ ਲਾਈ ਤਾਂ ਲੱਗਾ ਮੁੜ ਸੰਤ ਅਤਰ ਸਿੰਘ ਜੀ ਹੀ ਅੱਜ ਆ ਗਏ ਹਨ। ਇਸ ਵੇਲੇ ਕੋਲਾਹਲ ਮਚ ਗਿਆ ਸੀ। ਅਨੇਕਾਂ ਮਸਤਾਨੇ ਸਟੇਜ ਦੇ ਕੋਲ ਆ ਕੇ ਸਿਰ ਮਾਰ ਮਾਰਕੇ ਨੱਚ ਰਹੇ ਸਨ...ਤੇ ਵਿਚ ਇਹ ਛੋਟਾ ਜਿਹਾ ਧ੍ਰੂ ਪ੍ਰਹਿਲਾਦ ਜਿਹਾ ਜਥੇਦਾਰ ਆਪਣੇ ਘਣੇ ਲੰਮੇ ਚਮਕੀਲੇ ਵਾਲਾਂ ਨਾਲ ਖੜਤਾਲਾਂ ਵਜਾ ਵਜਾ ਕੇ ਸੁੰਦਰ ਨ੍ਰਿਤਕਾਰੀ ਕਰ ਰਿਹਾ ਸੀ, ਭਖਿਆ ਚਿਹਰਾ — ਚਸ਼ਮੇ ਬਦ-ਦੂਰ......।

## ਪੁਸਤਕ ਰੀਲੀਜ਼

ਇਹ ਸਾਰਾ ਪ੍ਰੋਗਰਾਮ ਡਾ. ਸਰਦਾਰਾ ਸਿੰਘ ਜੌਹਲ ਸਾਬਕਾ ਵਾਈਸ ਚਾਂਸਲਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਵੀ ਸਟੇਜ ਤੇ ਬੈਠੇ ਵੇਖ ਰਹੇ ਸਨ। ਅਜੇ ਅਕੈਡਮੀ ਦੇ ਬੱਚਿਆਂ ਦਾ ਪ੍ਰੋਗਰਾਮ ਬਾਕੀ ਸੀ, ਪਰ ਵਿਚੋਂ ਇਕ ਜ਼ਰੂਰੀ ਕਾਰਜ ਲਈ ਸ. ਹਰਵਿੰਦਰ ਸਿੰਘ ਹੰਸਪਾਲ ਸਾਬਕ ਐਮ.ਪੀ. ਸਟੇਜ ਤੇ ਆਏ। ਉਹਨਾਂ ਇਕ ਪੁਸਤਕ ਬਾਰੇ ਜਾਣਕਾਰੀ ਦਿਤੀ ਅਤੇ ਨਾਲ ਹੀ ਡਾ. ਜੌਹਲ ਹੋਰਾਂ ਨੂੰ

ਸੱਦਿਆ ਇਸ ਪੁਸਤਕ ਨੂੰ ਰੀਲੀਜ਼ ਕਰਨ ਵਾਸਤੇ। ਇਹ ਪੁਸਤਕ ਸੀ "ਬੇਅੰਤ ਪਾਤਸ਼ਾਹ", ਜੋ ਨਾਮਧਾਰੀ ਦਰਬਾਰ ਵਲੋਂ ਛਾਪੀ ਗਈ ਹੈ। ਇਸ ਦੇ ਸੰਪਾਦਕ ਲੇਖਕ ਹਨ—ਸ. ਜਸਵਿੰਦਰ ਸਿੰਘ ਇਤਿਹਾਸ ਖੋਜੀ। ਪੁਸਤਕ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ, ਉਨ੍ਹਾਂ ਨਾਲ ਸੰਬੰਧਤ ਯਾਦਾਂ, ਉਨ੍ਹਾਂ ਦੇ ਸਮੇਂ ਵਿਚ ਹੋਈ ਪ੍ਰਗਤੀ ਅਤੇ ਪੰਥ, ਸਮਾਜ, ਦੇਸ਼ ਨੂੰ ਵਖ ਵਖ ਖੇਤਰਾਂ ਵਿਚ ਉਨ੍ਹਾਂ ਦੀ ਬੇਮਿਸਾਲ ਦੇਣ ਅਤੇ ਕੁਝ ਰੋਚਿਕ ਪ੍ਰਸੰਗ ਹਨ, ਜੋ ਵਖ ਵਖ ਲਿਖਾਰੀਆਂ ਨੇ ਲਿਖੇ ਹਨ। ਇਸ ਸਮੇਂ ਡਾ. ਜੌਹਲ ਹੋਰਾਂ ਆਪਣੇ ਵਿਚਾਰ ਵੀ ਰਖੇ।

ਪ੍ਰੋਗਰਾਮ ਦੁਬਾਰਾ ਸ਼ੁਰੂ ਹੋਣ ਤੋਂ ਪਹਿਲਾਂ ਪ੍ਰਬੰਧਕਾਂ ਨੇ ਮੈਨੂੰ ਵੀ ਸਮਾਂ ਦਿਤਾ। ਮੈਂ ਪਿਛਲੇ ਪ੍ਰੋਗਰਾਮ ਦੀ ਸਮੀਖਿਆ ਕਰਦਿਆਂ ਇਸ ਨੂੰ ਮੌਲਿਕ ਕ੍ਰਿਤ ਦਸਿਆ, ਇਹ ਨਕਲ ਨਹੀਂ ਸੀ ਲਗਦਾ। ਅਕੈਡਮੀ ਦੇ ਪ੍ਰਬੰਧਕਾਂ ਦੀ ਪ੍ਰਸ਼ੰਸਾ ਕਰਨੀ ਤਾਂ ਬਣਦੀ ਹੀ ਸੀ, ਨਾਲ ਹੀ ਮੈਂ ਸੰਗਤ ਨੂੰ ਦਸਿਆ ਕਿ ਕੁਝ ਨੌਜਵਾਨ ਹੱਸਦੇ ਸਨ ਮਸਤਾਨਿਆਂ ਵਲ ਵੇਖ ਕੇ—ਇਹ ਗੱਲ ਅੱਗੇ ਨਹੀਂ ਸੀ ਹੁੰਦੀ ਅਤੇ ਨਾ ਹੀ ਹੋਣੀ ਚਾਹੀਦੀ ਹੈ। ਇਸ ਗੱਲ ਨਾਲ ਮਾਹੌਲ ਫੇਰ ਗੰਭੀਰ ਤੇ ਸ਼ਾਂਤ ਹੋ ਗਿਆ ਸੀ। ...ਅਤੇ ਹੁਣ ਸ਼ੁਰੂ ਹੋਈ ਕੱਵਾਲੀ।

## ਕਵਾਲੀ

ਕਵਾਲੀ ਦੇ ਮੁਹਰੈਲ ਸਨ—ਜਗਦੇਵ ਸਿੰਘ ਸੰਤ ਨਗਰ, ਬਲਵੰਤ ਸਿੰਘ ਸ੍ਰੀ ਭੈਣੀ ਸਾਹਿਬ ਅਤੇ ਹਰਜਿੰਦਰ ਸਿੰਘ (ਸਪੁਤਰ ਸੰਤ ਕਸ਼ਮੀਰ ਸਿੰਘ) ਸ੍ਰੀ ਭੈਣੀ ਸਾਹਿਬ। ਕੱਵਾਲੀ ਦੇ ਬੋਲ ਸਨ :

"ਯਾਦਾਂ ਵਿਛੜੇ ਸਜਣ ਦੀਆਂ ਆਈਆਂ,
ਅੱਖੀਆਂ 'ਚੋਂ ਮੀਂਹ ਵਸਦਾ।
ਸ਼ਾਲਾ ਮੁੱਕ ਜਾਣ ਜੱਗ ਤੋਂ ਜੁਦਾਈਆਂ,
ਅੱਖੀਆਂ 'ਚੋਂ ਮੀਂਹ ਵਸਦਾ...।"

ਹੁਣ ਸੁਰ-ਤਾਲ ਲੈਅ ਦੀ ਕਮੀ ਥੋੜ੍ਹੀ ਹੋਣੀ ਸੀ। ਕੱਵਾਲੀ ਦੀ ਹੌਲੀ ਹੌਲੀ ਬੜ੍ਹਤ ਹੋਈ ਤੇ ਲੋਕ ਝੂਮਣ ਲਗ ਪਏ। ਠਾਹ ਲੈਅ ਤੋਂ ਕੱਵਾਲੀ ਦੀ ਗਤੀ ਵਧਣੀ ਸ਼ੁਰੂ ਹੋਈ ਅਤੇ ਹੌਲੀ ਹੌਲੀ ਸਿਖਰਲੀ ਤੀਬਰ ਗਤੀ ਤੇ ਪਹੁੰਚੀ। ...ਅਤੇ ਜਦੋਂ ਬਲਵੰਤ ਸਿੰਘ ਨੇ ਤਾਨਾਂ ਦੀ ਸਰਗਮਕਾਰੀ ਕੀਤੀ, ਤਾਂ ਇਵੇਂ ਲੱਗੇ ਜਿਵੇਂ ਸੰਸਾਰ ਦੇ ਮਸ਼ਹੂਰ ਕੱਵਾਲ ਨੁਸਰਤ ਫਤਹਿ ਅਲੀ ਖ਼ਾਂ ਦਾ ਜਥਾ ਗਾ ਰਿਹਾ ਹੋਵੇ। ਬਹੁਤ ਮਿਹਨਤ ਬਹੁਤ ਲਗਨ ਅਤੇ ਸ਼ੌਕ ਨਾਲ ਵਿਦਿਆਰਥੀਆਂ ਇਹ ਪ੍ਰੋਗਰਾਮ ਪੇਸ਼ ਕੀਤਾ, ਜੋ ਹੋਰ ਕਿਸੇ ਥਾਂ ਨਹੀਂ ਮਿਲ ਸਕਦਾ। ਪਤਾ ਹੀ ਨਾ ਲੱਗਾ ਕਦੋਂ ਤਿੰਨ ਘੰਟੇ ਦਾ ਸਮਾਂ ਬੀਤ ਗਿਆ।

## ਨਿਰਦੇਸ਼ਕ

ਮਾਸਟਰ ਦਰਸ਼ਨ ਸਿੰਘ ਇਕ ਐਸੀ ਹਸਤੀ ਹਨ, ਜੋ ਗੁਰਬਾਣੀ ਦੇ ਸ਼ੁਧ ਉਚਾਰਨ ਦੇ ਮਾਹਿਰ ਹਨ। ਇਸਦੇ ਨਾਲ ਉਹ ਕੀਰਤਨ ਪਰੰਪਰਾ ਦੇ ਵੀ ਵਾਕਫ਼ਕਾਰ ਹਨ। ਇਸੇ ਤਰ੍ਹਾਂ ਹੀ ਸੰਤ ਹਰਬੰਸ ਸਿੰਘ ਘੁੱਲਾ ਹਜ਼ੂਰੀ ਰਾਗੀ ਹਨ। ਸੰਗੀਤਕਾਰ ਹਨ ਤੇ ਗਾਇਕ ਵਾਦਕ ਵੀ। ਕਿਸੇ ਤਾਰੀਫ਼ ਜਾਂ ਵਾਕਫ਼ੀਅਤ ਦੇ ਮੁਥਾਜ ਨਹੀਂ। ਇਨ੍ਹਾਂ ਦੋਹਾਂ ਸਜਨਾਂ ਦੀ ਮਿਹਨਤ, ਅਗਵਾਈ ਤੇ ਨਿਰਦੇਸ਼ਨ, ਅਕੈਡਮੀ ਦੇ ਬੱਚਿਆਂ ਦੇ ਅਤਿ ਸਫਲ ਪ੍ਰੋਗਰਾਮ 'ਚੋਂ ਝਲਕਦੀ ਸੀ। ਹਰਪਾਲ ਸਿੰਘ ਕਰਮ ਸਿੰਘ ਢੋਲਕ ਮਾਸਟਰਾਂ ਦੀ ਜੋੜੀ ਤੋਂ ਇਲਾਵਾ ਬਾਕੀ ਸਾਜ਼ਿੰਦੇ ਸਨ—ਅਜੈਪਾਲ ਸਿੰਘ, ਸਰਮੁਖ ਸਿੰਘ, ਸੰਦੀਪ ਸਿੰਘ, ਹਰਮਿੰਦਰ ਸਿੰਘ, ਗੁਰਪ੍ਰਤਾਪ ਸਿੰਘ, ਗੁਰਸੇਮ ਸਿੰਘ, ਰਣਜੀਤ ਸਿੰਘ ਆਦਿ।

ਇਸ ਸ਼ਾਨਦਾਰ ਪ੍ਰੋਗਰਾਮ ਤੋਂ ਬਾਅਦ ਸੰਗਤਾਂ ਨੂੰ ਟਿਕਾਈ ਰਖਣਾ ਬਹੁਤ ਔਖਾ ਕਾਰਜ ਸੀ। ਇਹ ਔਖਾ ਕਾਰਜ ਕੀਤਾ ਜਥੇਦਾਰ ਸੇਵਾ ਸਿੰਘ ਜੀ ਦਿੱਲੀ ਵਾਲਿਆਂ ਨੇ ਜਿਨ੍ਹਾਂ ਦੇ ਹੱਲੇ ਦੇ ਦੀਵਾਨ ਨੇ ਸੰਗਤਾਂ ਨੂੰ ਇਕਾਗਰ ਕਰ ਦਿਤਾ ਅਤੇ ਹੱਲੇ ਦੇ ਦੀਵਾਨਾਂ ਦਾ ਇਹ ਸਿਲਸਿਲਾ ਸਾਰੀ ਰਾਤ ਜਾਰੀ ਰਿਹਾ।

## ਅੰਤਮ ਦਿਵਸ ੧੬ ਅਕਤੂਬਰ ੧੯੯੬

ਅਜ ਮੇਲੇ ਦਾ ਅੰਤਮ ਦਿਵਸ ਸੀ। ਆਸਾ ਦੀ ਵਾਰ ਦਾ ਪੂਰਾ ਜਲੌਅ ਸੀ। ਸਾਧਾਰਨ ਅੱਖ ਨਹੀਂ ਦੇਖ ਸਕਦੀ ਸੀ ਕਿ ਸੰਗਤ ਕਿਡੀ ਦੂਰ ਤਕ ਬੈਠੀ ਹੈ। ਸਤਿਗੁਰੂ ਜੀ ਪਾਲਕੀ ਦੇ ਅੰਦਰ ਆਪਣੇ ਆਸਣ ਤੇ ਸੁਸ਼ੋਭਤ ਸਨ। ਮੋਢੇ ਨਾਲ ਆਪਣਾ ਪ੍ਰੀਅ ਵਾਦ (ਸਾਜ਼) ਦਿਲਰੁਬਾ ਸੀ। ਪਿਛਲੇ ਪਾਸੇ ਅਰਧ ਗੋਲੇ ਵਿਚ ਮੁਖੀ ਸੇਵਕ ਅਤੇ ਸਾਧ ਸੰਗਤ ਸੀ ਅਤੇ ਸਾਹਮਣੇ ਵੀ ਅਰਧ ਗੋਲੇ ਵਿਚ ਪ੍ਰਮੁਖ ਰਾਗੀ ਕਲਾਕਾਰ ਸਨ। ਸਤਿਗੁਰੂ ਜੀ ਅਤੇ ਰਾਗੀ ਆਹਮੋ ਸਾਹਮਣੇ ਸਨ। ਸਤਿਗੁਰੂ ਦੇ ਸਜੇ ਹਥ ਵਾਲੇ ਪਾਸੇ ਪੰਡਾਲ ਸੀ ਜੋ ਸਾਧ ਸੰਗਤ ਦੇ ਸਮੁੰਦਰ ਵਾਂਗ ਲਬਾ ਲਬ ਸੀ ਅਤੇ ਸਟੇਜ ਦੇ ਇਕ ਪਾਸਿਉਂ ਸਿੰਘ ਅਤੇ ਦੂਸਰੇ ਪਾਸਿਉਂ ਮਾਈਆਂ ਦੋ ਨਦੀਆਂ ਦੀਆਂ ਧਾਰਾਂ ਵਾਂਗ ਸਤਿਗੁਰੂ ਜੀ ਨੂੰ ਭੇਟਾ ਰਖ ਰਖ ਨਮਸਕਾਰ ਕਰ ਮਥਾ ਟੇਕ ਕੇ ਸਾਧ ਸੰਗਤ ਵਿਚ ਹੀ ਸਮਾ ਰਹੀਆਂ ਸਨ।

ਪੰਡਾਲ ਵਿਚਕਾਰ ਖਾਲੀ ਥਾਂ ਸੀ ਜਿਸ ਵਿਚ ਹਵਨ ਹੋ ਰਿਹਾ ਸੀ ਅਤੇ ਬਾਦ ਵਿਚ ਅਨੰਦ ਕਾਰਜਾ ਵਾਲੇ ਜੋੜੇ, ਸਿੰਘ ਬੀਬੀਆਂ ਕਤਾਰਾਂ ਵਿਚ ਚਿਟੀਆਂ ਚਾਦਰਾਂ ਤੇ ਬੈਠੇ ਸਨ।

ਰਾਗੀਆਂ ਦੇ ਕੀਰਤਨ ਦਾ ਜੋ ਨਜ਼ਾਰਾ ਸੀ ਉਹ ਇਸ ਦੁਨੀਆ ਤੇ ਹੋਰ ਕਿਤੇ ਨਹੀਂ ਲੱਭਦਾ। ਸਾਰੇ ਹੀ ਸ਼ਾਸਤਰੀ ਅਤੇ ਗੁਰਮਤਿ ਸੰਗੀਤ ਵਿਚ ਪਾਰੰਗਤ ਇਕਸੁਰ ਸੂਤਰ ਵਿਚ ਪਰੋਤੇ ਹੋਏ। ਸਾਰਿਆਂ ਕੋਲ ਆਪਣੇ ਆਪਣੇ ਸਾਜ਼। ਤੰਤੀ ਸਾਜ਼ਾਂ ਵਾਲੇ ਮੁਖੀ ਗਾਇਕ ਕਲਾਕਾਰ ਸਨ—

੧. ਸਤਿਗੁਰੂ ਜੀ ਖੁਦ, ੨. ਉਸਤਾਦ ਹਰਭਜਨ ਸਿੰਘ (ਸਿਤਾਰ), ੩. ਹਰਬੰਸ ਸਿੰਘ ਘੁੱਲਾ (ਦਿਲਰੁਬਾ), ੪. ਮੋਹਨ ਸਿੰਘ (ਦਿਲਰੁਬਾ), ੫. ਸੁਖਦੇਵ ਸਿੰਘ (ਦਿਲਰੁਬਾ), ੬. ਬਲਵੰਤ ਸਿੰਘ (ਦਿਲਰੁਬਾ), ੭. ਸੁੱਚਾ ਸਿੰਘ (ਦਿਲਰੁਬਾ), ੮. ਸੁਰਜੀਤ ਸਿੰਘ (ਸਾਰੰਗੀ), ੯. ਰਣਬੀਰ ਸਿੰਘ (ਤਾਰ ਸ਼ਹਿਨਾਈ), ੧੦. ਪ੍ਰਭਜੀਤ ਸਿੰਘ (ਬੰਸਰੀ)।

ਇਨ੍ਹਾਂ ਨਾਲ ਤਾਲ ਦੇ ਸਾਜ਼ਾਂ ਵਾਲੇ ਸਨ—

੧. ਸਿਧ ਹਸਤ ਤਬਲਾਵਾਦਕ, ਉਸਤਾਦ ਕਲਾਕਾਰ ਬਜ਼ੁਰਗ ਸੰਤ ਖਜ਼ਾਨ ਸਿੰਘ, ੨. ਸ਼ੇਰ ਸਿੰਘ (ਪਖਾਵਜ-ਤਬਲਾ, ਆਟੇ ਦੇ ਧਾਮੇ ਵਾਲਾ), ੩. ਸੁਖਦੇਵ ਸਿੰਘ ਭੈਣੀ ਸਾਹਿਬ (ਪਖਾਵਜ-ਤਬਲਾ), ੪. ਹਰਪ੍ਰੀਤ ਸਿੰਘ ਸੋਨੂ (ਤਬਲਾ-ਡੁੱਗੀ), ੫. ਜਤਿੰਦਰਪਾਲ ਸਿੰਘ 'ਚਿੰਕਾ' (ਪਖਾਵਜ ਮਿਰਦੰਗ) ਨਾਲ।

ਰਾਗੀਆਂ ਵਿਚ ਉਸਤਾਦ ਮਹਿੰਦਰ ਸਿੰਘ ਅੰਮ੍ਰਿਤਸਰ ਠੁਮਰੀ ਗਾਇਕ ਅਤੇ ਸ. ਬੂਟਾ ਸਿੰਘ ਅੰਮ੍ਰਿਤਸਰ ਵੀ ਸਨ। ਇਹਨਾਂ ਤੋਂ ਇਲਾਵਾ ਬਹੁਤ ਸਾਰੇ ਸੰਗੀਤ ਵਿਦਿਆਰਥੀ ਸਨ। ਇਹ ਸਾਰੇ ਸਾਜ਼ ਵੀ ਵਾਰੀ ਵਾਰੀ ਵਜਾਉਂਦੇ ਸਨ ਅਤੇ ਗੁਰਬਾਣੀ ਦਾ ਗਾਇਣ ਵੀ ਕਰਦੇ ਸਨ। ਪੁਰਾਤਨ ਮਰਿਆਦਾ ਅਨੁਸਾਰ ਰਾਗ ਵਿਚ ਸ਼ਬਦ ਗਾਏ ਜਾ ਰਹੇ ਸਨ, ਬਾਅਦ ਵਿਚ ਛੱਕੇ ਵਖ ਵਖ ਰਾਗਾਂ ਵਿਚ। ਆਸਾ ਦੀ ਵਾਰ ਦੇ ਸਲੋਕ ਅਤੇ ਪਉੜੀਆਂ ਨਾਲ ਨਿਰਧਾਰਤ ਤਾਲਾਂ ਦੁਆਰਾ ਛੰਦ ਵਜਾਏ ਜਾ ਰਹੇ ਸਨ। ਸ਼ਬਦਾਂ ਦੀ ਘਨਘੋਰ ਹਿਰਦੇ ਛੂਹ ਰਹੀ ਸੀ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਸਾਜ਼ ਨੂੰ ਸਾਹਮਣੇ ਲੇਟਵੇਂ ਰੂਪ ਵਿਚ ਰਖ ਕੇ ਉਸਦੀਆਂ ਤਰਬਾਂ ਨੂੰ ਆਪਣੇ ਨਹੁੰਆਂ ਦੀ ਛੋਹ ਬਖਸ਼ੀ ਤਾਂ ਉਸ ਵਿਚੋਂ ਰਾਮਕਲੀ ਰਾਗ ਦੀਆਂ ਸੁਰਾਂ ਸੰਤੂਰ ਵਾਂਗ ਟਣਕੀਆਂ। ਨਾਲ ਹੀ ਉਹਨਾਂ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਦਾ ਆਰੰਭ ਕੀਤਾ "ਕਿੰਕੁਰੀ ਅਨੂਪ ਵਾਜੈ॥ ਜੋਗੀਆ ਮਤਵਾਰੋ ਰੇ॥" ਨਾਲ ਹੀ ਸਮੂਹ ਰਾਗੀਆਂ ਦੇ ਕੰਠ ਅਤੇ ਸਾਜ਼ ਜੋਗੀਆਂ ਦੇ ਕਹੇ ਜਾਂਦੇ ਰਾਗ ਰਾਮਕਲੀ ਵਿਚ ਉਨ੍ਹਾਂ ਦੀ ਅਨੂਪਮ ਕਿੰਕਰੀ ਨੂੰ ਆਧਾਰ ਬਣਾਕੇ ਲਿਖੇ ਗੁਰੂ ਅਰਜਨ ਦੇਵ ਜੀ ਦੇ ਉਪਦੇਸ਼-ਮਈ ਸ਼ਬਦ ਨਾਲ ਗੁੰਜਾਰਡ ਹੋ ਗਏ—

"ਚਾਰਿ ਪੁਕਾਰਹਿ ਨਾ ਤੂ ਮਾਨਹਿ ॥<br>
ਖਟੁ ਭੀ ਏਕਾ ਬਾਤ ਵਖਾਨਹਿ ॥<br>
ਦਸ ਅਸਟੀ ਮਿਲਿ ਏਕੋ ਕਹਿਆ ॥<br>
ਤਾ ਭੀ ਜੋਗੀ ਭੇਦੁ ਨ ਲਹਿਆ ॥<br>
ਕਿੰਕਰੀ ਅਨੂਪ ਵਾਜੈ ॥ ਜੋਗੀਆ ਮਤਵਾਰੋ ਰੇ ॥"

... ... ...

ਅੱਜ ਕੱਤਕ ਦੀ ਸੰਗਰਾਦ ਦਾ ਦਿਨ ਸੀ। ਸਤਿਗੁਰੂ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਬਾਰਾਮਾਹਾ ਤੁਖਾਰੀ 'ਚੋਂ

"ਕਤਕ ਕਿਰਤੁ ਪਇਆ, ਜੋ ਪ੍ਰਭ ਪਾਇਆ ॥<br>
ਦੀਪਕ ਸਹਿਜ ਬਲੈ ਤਤਿ ਜਲਾਇਆ ॥"

ਨੂੰ ਸੋਰਠ ਦੀਆਂ ਸੁਰਾਂ ਵਿਚ ਆਰੰਭ ਕੀਤਾ। ਅਦਭੁੱਤ ਨਜ਼ਾਰਾ ਸੀ।

ਕੁਝ ਦੇਰ ਬਾਅਦ ਰਾਗੀ ਹਰਬੰਸ ਸਿੰਘ ਘੁੱਲਾ ਜੀ ਨੇ ਬਾਰਾਮਾਹ ਮਾਝ ਵਿਚੋਂ "ਕਤਿਕਿ ਹੋਵੈ ਸਾਧ ਸੰਗੁ, ਬਿਨਸਹਿ ਸਭੇ ਸੋਚ" ਦੀ ਟੇਕ ਨਾਲ ਸ਼ਬਦ ਆਰੰਭ ਕੀਤਾ।

ਸਵੇਰੇ ਤਿੰਨ ਵਜੇ ਤੋਂ ਇਕ-ਚੌਕੜੀ ਇਕ-ਟਕ ਸਮਾਧੀ ਵਿਚ ਬੈਠੀਆਂ ਸੰਗਤਾਂ ਦੇ ਨਾ ਚਾਹੁੰਦਿਆਂ ਹੋਇਆਂ ਵੀ ਛੇ ਕੁ ਵਜੇ ਤਕ ਆਸਾ ਦੀ ਵਾਰ ਦਾ ਭੋਗ ਪੈ ਗਿਆ।

ਉਸ ਤੋਂ ਬਾਅਦ ਥਾਈਲੈਂਡ ਤੋਂ ਆਏ ਬੱਚਿਆਂ ਨੇ ਸੰਤ ਜਸਪਾਲ ਸਿੰਘ ਦੀ ਅਗਵਾਈ ਵਿਚ ਇਕ ਸ਼ਬਦ ਪੜ੍ਹਿਆ। ਇਸ ਦੇ ਨਾਲ ਹੀ ੨੩ ਨੌਜਵਾਨ ਜੋੜੇ ਅਨੰਦ-ਕਾਰਜ ਲਈ ਉਠ ਖੜੇ ਹੋਏ। ਸ੍ਰੀ ਆਦਿ ਗਰੰਥ ਸਾਹਿਬ ਤੋਂ ਲਾਵਾਂ ਦਾ ਉਚਾਰਨ ਹੋਇਆ ਅਤੇ ਇਹਨਾਂ ਨੇ ਹਵਨ ਦੁਆਰੇ ਚਾਰ ਪ੍ਰਕਰਮਾ ਕੀਤੀਆਂ ਅਤੇ ਇਹ ਗ੍ਰਿਹਸਥ ਜੀਵਨ 'ਚ ਪ੍ਰਵੇਸ਼ ਕਰ ਗਏ। ਨਾਲ ਹੀ ਸਮੂਹਿਕ ਪਾਠੀਆਂ ਦੀ ਮਿਲਵੀਂ ਸੁਰੀਲੀ ਹੇਕ ਨਿਕਲੀ ਅਤੇ ਨੌਵੇਂ ਮਹਲੇ ਦੇ ਸਲੋਕਾਂ "ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ ॥" ਤੋਂ ਸ਼ੁਰੂ ਹੋ ਕੇ ਰਾਗ ਮਾਲਾ ਦੇ "ਅਠਾਰਹ ਦਸ ਬੀਸ" ਤਕ ਪਾਠ ਕਰਕੇ ਭੋਗ ਪਾਏ ਗਏ। ਫੇਰ ਦਸ਼ਮ

ਗਰੰਥ 'ਚੋਂ ਪਾਠਾਂ ਦੇ ਭੋਗ ਪਾਏ ਗਏ ।

ਸੰਤ ਮਹਿੰਦਰ ਸਿੰਘ ਪੂਰਬਾ ਹੋਰਾਂ ਉੱਚੀ ਆਵਾਜ਼ ਵਿਚ ਅਰਦਾਸਾ ਕੀਤਾ । ਪੁੱਤਰਾਂ ਦੀ ਦਾਤ, ਦੇਹ ਅਰੋਗਤਾ, ਫਸਲ, ਮਨੋ-ਕਾਮਨਾ ਦੀਆਂ ਅਰਦਾਸਾਂ ਕਰਾਉਣ ਵਾਲਿਆਂ ਦੀ ਮਨੋ-ਕਾਮਨਾਵਾਂ ਪੂਰੀਆਂ ਕਰਨੀਆਂ, ੨੩ ਅਨੰਦ ਕਾਰਜ ਹੋਏ ਹਨ, ੫੬੦ ਪਾਠ ਆਦਿ ਅਤੇ ੮ ਪਾਠ ਦਸਮ ਗਰੰਥ ਸਾਹਿਬ ਦੇ ਪਾਏ ਗਏ ਹਨ । ਥਾਈਲੈਂਡ ਦੇ ਨੌਜਵਾਨਾਂ ਵਲੋਂ ਕਰਾਏ ਮੇਲੇ ਵਿਚ ਚੰਡੀ ਦੀ ਵਾਰ, ਜਪੁਜੀ ਸਾਹਿਬ, ਭਗੌਤੀਆਂ, ਭਜਨ, ਚੌਪਈ ਦੀਆਂ ਵਰਨੀਆਂ ਦਾ ਵੇਰਵਾ ਦਿਤਾ ਗਿਆ । ਅਰਦਾਸ ਉਪਰੰਤ ਆਦਿ ਅਤੇ ਦਸਮ ਗਰੰਥ ਸਾਹਿਬ ਤੋਂ ਵਾਕ ਲਏ ਗਏ ।

—ਅਰਦਾਸ ਉਪਰੰਤ ਕੁਝ ਭਾਸ਼ਨ ਹੋਏ । ਹਰਪਾਲ ਸਿੰਘ ਹਜ਼ੂਰੀ ਸੇਵਕ, ਸੰਤ ਗੁਰਮੁਖ ਸਿੰਘ ਰਹਿਬਰ ਪ੍ਰਧਾਨ ਵਿਸ਼ਵ ਨਾਮਧਾਰੀ ਵਿਦਿਅਕ ਜਥਾ, ਬੀਬੀ ਸੁਖਜੀਤ ਕੌਰ ਪ੍ਰਧਾਨ ਵਿਸ਼ਵ ਨਾਮਧਾਰੀ ਇਸਤਰੀ ਜਥਾ ਅਤੇ ਸ. ਹਰਵਿੰਦਰ ਸਿੰਘ ਹੰਸਪਾਲ ਹੋਰਾਂ ਕੁਝ ਪ੍ਰਬੰਧਕੀ ਗੱਲਾਂ ਕੀਤੀਆਂ ਕੁਝ ਐਲਾਨ ਕੀਤੇ ਕੁਝ ਪ੍ਰੋਗਰਾਮ ਦਸੇ ।

ਵਿਦਿਅਕ ਜਥੇ ਦੇ ਦੋਹਾਂ ਵਿੰਗਾਂ ਵਲੋਂ ਪਾਸ ਕੀਤਾ ਇਕ ਸਾਂਝਾ ਮਤਾ ਬੀਬੀ ਸੁਖਜੀਤ ਕੌਰ ਨੇ ਪੜ੍ਹ ਕੇ ਸੁਣਾਇਆ ਜਿਸ ਦੁਆਰਾ ਹਰਿਆਣੇ ਵਿਚ ਪੂਰਨ ਸ਼ਰਾਬਬੰਦੀ ਦੀ ਹਮਾਇਤ ਅਤੇ ਪਰਸੰਸਾ ਕੀਤੀ ਗਈ ਸੀ ਅਤੇ ਬਾਕੀ ਦੇਸ਼ ਵਿਚ ਸ਼ਰਾਬਬੰਦੀ ਦੀ ਮੰਗ ਸੀ । ਬੀਬੀ ਜਸਬੀਰ ਕੌਰ ਚਾਵਲਾ ਥਾਈਲੈਂਡ ਨੂੰ ਬੀਬੀ ਮਹਿੰਦਰ ਕੌਰ ਅਵਾਰਡ ਨਾਲ ਸਨਮਾਨਤ ਕੀਤਾ ਗਿਆ ।

ਇਕ ਮਹੀਨੇ ਚਲੇ ਮਹਾਨ ਜਪ ਪਰਯੋਗ ਮਹਾਂ ਸਮਾਗਮ ਦੀ ਸਮਾਪਤੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਸ਼ੀਰਵਾਦੀ .ਪ੍ਰਵਚਨ ਦਿਤਾ । ਸਾਰ ਰੂਪ ਵਿਚ ਇੰਜ ਸੀ :

## ਆਸ਼ੀਰਵਾਦ

ਪਰਮ ਸਤਿਕਾਰਯੋਗ ਸਾਧ ਸੰਗਤ ਜੀ ਸਾਰੇ ਕਹੋ 'ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ',

ਮਨ ਦਾ ਸੁਭਾਅ ਹੈ—

ਕਬਹੂ ਜੀਅੜਾ ਊਭਿ ਚੜ੍ਹਤੁ ਹੈ
ਕਬਹੂ ਜਾਇ ਪਇਆਲੇ ॥
ਲੋਭੀ ਜੀਅੜਾ ਥਿਰੁ ਨ ਰਹਤੁ ਹੈ
ਚਾਰੇ ਕੁੰਡਾ ਭਾਲੇ ॥

ਇਹ (ਜੀਅੜਾ) ਉਨੀ ਦੇਰ ਨਿਹਚਲ ਨਹੀਂ ਹੋ ਸਕਦਾ ਜਦੋਂ ਤਕ ਵੈਰੀ ਅਤੇ ਮਿਤਰ ਦੀ ਗੱਲ ਕਰਦਾ ਹੈ ।

ਜਬ ਧਾਰੈ ਕੋਊ ਬੈਰੀ ਮੀਤੁ ॥
ਤਬ ਲਗੁ ਨਿਹਚਲੁ ਨਾਹੀ ਚੀਤੁ ॥

ਸਿੱਖ ਨੇ ਸਾਰੀ ਉਮਰ ਸਿਖਣਾ ਹੀ ਸਿਖਣਾ ਹੈ । ਤੁਸੀਂ ਡਾਕਟਰ ਬਣੋ, ਇੰਜੀਨੀਅਰ ਬਣੋ, ਐਮ.ਐਲ.ਏ. ਵਜ਼ੀਰ, ਚੀਫ਼ ਮਨਿਸਟਰ ਬਣੋ, ਪਰ ਸਿੱਖ ਜ਼ਰੂਰ ਬਣੋ । ਸੱਚੇ ਪਾਤਸ਼ਾਹ ਉਪਦੇਸ਼ ਦਿੰਦੇ ਹਨ

ਨਿਕਸੁ ਰੇ ਪੰਖੀ ਸਿਮਰਿ ਹਰਿ ਪਾਂਖ ॥
ਮਿਲਿ ਸਾਧੂ ਸਰਣਿ ਗਹੁ ਪੂਰਨ
ਰਾਮ ਰਤਨੁ ਹੀਅਰੇ ਸੰਗਿ ਰਾਖੁ ॥

ਤੁਹਾਡੇ ਮਨ ਵਿਚ ਕਮਜ਼ੋਰੀ ਨਹੀਂ ਆਉਣੀ ਚਾਹੀਦੀ । ਅਜ ਕਲ੍ਹ ਇਕ ਹੋਰ ਪਾਸਿਓਂ ਵੀ ਬਹੁਤ ਕਮਜ਼ੋਰੀ ਆ ਗਈ ਹੈ । ਜੀਵ ਨੂੰ ਗਰਭ ਵਿਚ ਮਾਰਨ ਦੀ ਪ੍ਰਵਿਰਤੀ ਵਧ ਗਈ ਹੈ । ਛਿਆਨਵੇਂ ਕਰੋੜ ਪਾਪ ਇਕ ਗਰਭਪਾਤ ਦਾ ਹੈ । ਇਸ ਗੱਲ ਦਾ ਪ੍ਰਚਾਰ ਕਰਨਾ ਚਾਹੀਦਾ ਹੈ ਕਿ ਗਰਭਪਾਤ ਦੇ ਪਾਪ ਤੋਂ ਬਿਲਕੁਲ ਬਚਕੇ ਰਹੋ । ਇਸ ਦੀ ਸਜ਼ਾ ਗੁਰੂ ਦਿੰਦਾ ਹੈ ।

ਇਸ ਮਨ ਨੂੰ ਗੁਰੂ ਜੀ ਨੇ ਸਮਝਾਇਆ ਹੈ ਕਿ ਜੀਵ ਕਿਵੇਂ ਸੁਖ ਪਾ ਸਕਦਾ ਹੈ

ਮਨ ਤੂ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ
ਗੁਰਮੁਖਿ ਨਿਮਾਣਾ ਹੋਹੁ ॥
ਅੰਤਰਿ ਅਗਿਆਨੁ ਹਉ ਬੁਧਿ ਹੈ
ਸਚਿ ਸਬਦਿ ਮਲੁ ਖੋਹੁ ॥
ਹੋਹੁ ਨਿਮਾਣਾ ਸਤਿਗੁਰੂ ਅਗੈ
ਮਤ ਕਿਛੁ ਆਪੁ ਲਖਾਵਹੇ ॥
ਆਪਣੈ ਅਹੰਕਾਰਿ ਜਗਤੁ ਜਲਿਆ
ਮਤ ਤੂ ਆਪਣਾ ਆਪੁ ਗਵਾਵਹੇ ॥

ਸੇਵਾ ਇਕ ਐਸੀ ਗੱਲ ਹੈ, ਜੋ ਅਹੰਕਾਰ ਮਾਰਦੀ ਹੈ । ਨਿਸ਼ਕਾਮ ਹੋ ਕੇ ਸੇਵਾ ਕਰਨ ਬਾਰੇ ਉਪਦੇਸ਼ ਹੈ

ਸੇਵਾ ਕਰਤ ਹੋਇ ਨਿਹਕਾਮੀ ॥
ਤਿਸ ਕਉ ਹੋਤ ਪਰਾਪਤਿ ਸੁਆਮੀ ॥

ਅੱਜ ਮਨੁਖ ਦਾ ਮਨ ਕਿਸੇ ਨੂੰ ਸਿਆਸੀ ਧੱਕਾ ਦੇਣ, ਮਜ਼ਹਬੀ ਜਨੂੰਨ ਉਭਾਰਨ ਵਿਚ ਲੱਗਾ ਹੋਇਆ ਹੈ । ਅਮਨ ਦੀਆਂ ਕਾਨਫਰੰਸਾਂ ਵੀ ਹੋ ਰਹੀਆਂ ਹਨ ਤੇ ਨਾਲੋ-ਨਾਲ ਵੱਡੇ ਵੱਡੇ ਬੰਬ ਵੀ ਬਣਾਏ ਜਾ ਰਹੇ ਹਨ । ਇਹ ਮਨੁਖਾ ਜਨਮ ਤਾਂ ਲਿਖਿਆ ਹੈ ਕਿ ਸਭ ਤੋਂ ਉੱਤਮ ਹੈ

ਚਉਰਾਸੀ ਲਖ ਜੋਨਿ ਵਿਚਿ
ਉਤਮੁ ਜਨਮੁ ਸੁ ਮਾਣਸਿ ਦੇਹੀ ॥

ਇਸ ਜਨਮ ਨੂੰ ਚੰਗੇ ਕੰਮਾਂ ਵਿਚ ਲਾਉਣਾ ਚਾਹੀਦਾ ਹੈ। ਸਿੱਖ ਗੁਰੂ ਨਾਲ ਸੋਭਾ ਪਾਉਂਦਾ ਹੈ। ਜਿਵੇਂ ਪਤੀ ਬਿਨਾਂ ਇਸਤਰੀ ਸੋਭਾ ਨਹੀਂ ਪਾਉਂਦੀ, ਸਿੱਖ ਵੀ ਔਰਤ ਵਾਂਗ ਗੁਰੂ ਕਾ ਦਾਸ ਬਣ ਕੇ ਰਹੇ

ਇਸਤ੍ਰੀ ਰੂਪ ਚੇਰੀ ਕੀ ਨਿਆਈ
ਸੋਭ ਨਹੀਂ ਬਿਨੁ ਭਰਤਾਰੇ ॥

ਅਤੇ ਸੁਖ ਪਾਉਣ ਵਾਸਤੇ ਹੁਕਮ ਹੈ—

ਸਤਿਗੁਰ ਕੈ ਭਾਣੈ ਕਰਹਿ ਕਾਰ
ਸਤਿਗੁਰ ਕੈ ਭਾਣੈ ਲਾਗਿ ਰਹੁ ॥
ਇਉ ਕਹੈ ਨਾਨਕੁ ਆਪੁ ਛਡਿ ਸੁਖ ਪਾਵਹਿ
ਮਨ ਨਿਮਾਣਾ ਹੋਇ ਰਹੁ ॥

ਸਾਧ ਸੰਗਤ ਅਗੇ ਫੇਰ ਬੇਨਤੀ ਹੈ ਕਿ ਹਰ ਵਿਅਕਤੀ ਰੋਜ਼ਾਨਾ ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰਿਆ ਕਰੇ।" ਐਲਾਨ ਹੋਇਆ ਕਿ ਅਗਲਾ ਹੋਲੇ ਦਾ ਸਮਾਗਮ ਸ੍ਰੀ ਜੀਵਨ ਨਗਰ ਟਿੱਬੇ ਤੇ ਹੋਵੇਗਾ।

ਸਤਿਗੁਰੂ ਜੀ ਦੇ ਇਹਨਾਂ ਪ੍ਰਵਚਨਾਂ ਨਾਲ ਮੇਲੇ ਦੀ ਸਮਾਪਤੀ ਹੋਈ। ਉਪਰੋਕਤ ਲਿਖੇ ਪ੍ਰਵਚਨ ਹੂਬਹੂ ਰਿਕਾਰਡ ਸ਼ਬਦ ਨਹੀਂ ਇਹ ਲਿਖੇ ਨੋਟਾਂ ਦੇ ਆਧਾਰ ਤੇ ਆਪ ਲਿਖੇ ਹਨ। ਮੁਖ ਮੰਤਵ ਭਾਵ ਵਿਅਕਤ ਕਰਨਾ ਹੈ ਇਹ ਸ਼ਬਦ ਦਰ ਸ਼ਬਦ ਰਿਪੋਰਟ ਨਹੀਂ। ਅਸਲ ਵਿਚ ਏਡੇ ਵਡੇ ਆਯੋਜਨ ਵਾਸਤੇ ਇਕ ਰਿਪੋਰਟਰ ਨਹੀਂ, ਰਿਪੋਰਟਰਾਂ ਦੀ ਤਗੜੀ ਟੀਮ ਚਾਹੀਦੀ ਹੈ ਜੋ ਰਾਤ ਦਿਨ ਜਾਗ ਕੇ ਵਖ ਵਖ ਪਹਿਲੂਆਂ ਤੋਂ ਰਿਪੋਰਟ ਦੇਵੇ। ਮਿਸਾਲ ਵਜੋਂ ਵਡੇ ਲੰਗਰ ਵਲ ਤਾਂ ਮੇਰੇ ਵਰਗੇ ਕੋਲੋਂ ਇਕ ਵਾਰ ਵੀ ਨਾ ਜਾਇਆ ਗਿਆ। ਸ. ਸਾਧੂ ਸਿੰਘ ਕਿਸਾਨ ਨੇ ਦਸਿਆ ਕਿ ਉਥੇ ਮਖਣ ਅਤੇ ਘਿਉ ਦਾ ਪਾਰਾਵਾਰ ਨਹੀਂ ਸੀ ਜੋ ਦਾਲੇ ਪਰਸ਼ਾਦੇ ਨਾਲ ਵਰਤਾਇਆ ਜਾਂਦਾ। ਕੜਾਹ ਪਰਸ਼ਾਦ ਦੇ ਲੰਗਰ ਵੀ ਹੋਏ। ਸ਼ਰਦਾਈ ਦੀ ਛਬੀਲ ਵੀ ਸੰਤ ਹਰਨਾਮ ਸਿੰਘ ਹੋਰਾਂ ਦੇ ਡੇਰੇ ਬਾਹਰ ਲਗੀ ਹੁੰਦੀ ਸੀ। ਸ਼ਾਇਦ ਕੋਈ ਹੋਰ ਲੇਖਕ ਇਹਨਾਂ ਗਲਾਂ ਨੂੰ ਉਭਾਰ ਕੇ ਲਿਖ ਸਕਦਾ। ਜਥੇਦਾਰਾਂ ਦੀ ਇਕ ਅਟੁਟ ਲੜੀ ਕੀਰਤਨ ਕਰਦੀ ਰਹੀ ਉਹ ਵੀ ਮੇਰੀ ਪਹੁੰਚ ਤੋਂ ਬਾਹਰ ਦੀ ਰਿਪੋਰਟਿੰਗ ਹੈ। ਪੰਡਿਤ ਗੋਪਾਲ ਸਿੰਘ ਜੀ, ਜਥੇਦਾਰ ਗਿਆਨ ਸਿੰਘ ਜੀ ਵੀਰੋਕੇ, ਜਥੇਦਾਰ ਨਰੰਜਣ ਸਿਘ ਕੱਕੜ, ਜਥੇਦਾਰ ਅਮਰ ਸਿੰਘ ਨਕੋੜਾ ਜਥੇਦਾਰ ਸੇਵਾ ਸਿੰਘ ਜੀ ਦਿਲੀ, ਬਾਬਾ ਛਿੰਦਾ ਜੀ, ਜਥੇਦਾਰ ਇਕਬਾਲ ਸਿੰਘ ਜੌਹਲ, ਸੂਬਾ ਮੇਲਾ ਸਿੰਘ, ਕਵੀਸ਼ਰ ਸੰਤ ਜੀਉਣ ਸਿੰਘ ਜੀ ਆਦਿ ਦੇ ਦਰਸ਼ਨ ਮੇਲੇ ਹੋਏ ਸਨ।

ਮੈਨੂੰ ਪਤਾ ਲਗਾ ਕਿ ਸੂਬਾ ਅਜੀਤ ਸਿੰਘ ਬਟਾਲਾ, ਸੂਬਾ ਸੁਰਿੰਦਰ ਸਿੰਘ ਗਵਾਲੀਅਰ, ਸਰਬ ਜਥੇਦਾਰ ਬਲਵੰਤ ਸਿੰਘ ਕਪੂਰਾ, ਗੁਰਦੀਪ ਸਿੰਘ, ਸੁਦਰਸ਼ਨ ਸਿੰਘ ਅਮਰਾਸਰ, ਗੁਰਬਚਨ ਸਿੰਘ ਚਰਾਂਦ, ਕਰਤਾਰ ਸਿੰਘ ਮੰਡੀ, ਜਸਪਾਲ ਸਿੰਘ, ਧਰਮ ਸਿੰਘ ਦਿੱਲੀ, ਜੋਗਾ ਸਿੰਘ ਦਿੱਲੀ, ਨਰੰਜਨ ਸਿੰਘ ਟਮਕੌਦੀ, ਸੁਰਜੀਤ ਸਿੰਘ ਮੁਸਤਫਾਪੁਰ, ਨਿਰਮਲ ਸਿੰਘ ਭੋਇਵਾਲੀ, ਬਲਵਿੰਦਰ ਸਿੰਘ, ਪਾਲਾ ਸਿੰਘ, ਆਦਿਕ ਨੇ ਹੋਲੇ ਦੇ ਦੀਵਾਨ ਸਜਾਏ ਸਨ। ਕਵੀਸ਼ਰਾਂ 'ਚੋਂ ਸੰਤ ਬਾਜ ਸਿੰਘ, ਪੰਜਾਬ ਸਿੰਘ, ਬਲਬੀਰ ਸਿੰਘ, ਪ੍ਰੀਤਮ ਸਿੰਘ, ਸੁਰਿੰਦਰ ਸਿੰਘ, ਜਸਬੀਰ ਸਿੰਘ, ਜਰਨੈਲ ਸਿੰਘ ਤੇ ਕਾਕਾ ਮੁਖਤਿਆਰ ਸਿੰਘ ਸ਼ੌਂਕੀ ਨੇ ਦੀਵਾਨ ਲਾਏ।

## ਮਾਨ ਸਨਮਾਨ

ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਵਲੋਂ ਸ੍ਰੀ ਭੈਣੀ ਸਾਹਿਬ ਦੇ ਮੇਲੇ ਸਮੇਂ ਮਾਸਟਰ ਅਮਰੀਕ ਸਿੰਘ ਚੀਮਾ ਅਤੇ ਸ੍ਰੀ ਜੁਗਿੰਦਰ ਸਿੰਘ ਮੁਕਤਾ ਦਾ ਸਨਮਾਨ ਕੀਤਾ ਗਿਆ। ਚੀਮਾ ਜੀ ਅੱਛੇ ਕਵੀ ਹਨ ਅਤੇ ਲੰਮਾ ਸਮਾਂ ਉਹਨਾਂ ਅਧਿਆਪਨ ਕਾਰਜ ਕੀਤਾ ਹੈ। ਜੁਗਿੰਦਰ ਸਿੰਘ ਮੁਕਤਾ ਗੀਤਕਾਰ, ਗਾਇਕ ਅਤੇ ਕੀਰਤਨਕਾਰ ਹਨ। ਦੋਵੇਂ ਸਜਨਾਂ ਸੰਬੰਧੀ ਮਾਨ ਪੱਤਰ ਪੜ੍ਹ ਕੇ ਸੁਣਾਏ ਗਏ। ਇਕ ਇਕ ਮੋਮੈਂਟੋ, ਲੋਈ ਅਤੇ ਮਾਇਆ ਸਤਿਗੁਰੂ ਜੀ ਦੇ ਕਰ ਕਮਲਾਂ ਦੁਆਰਾ ਪ੍ਰਦਾਨ ਕੀਤੇ ਗਏ। ਚੀਮਾ ਜੀ ਨੇ ਆਪਣੇ ਧੰਨਵਾਦੀ ਭਾਸ਼ਨ ਵਿਚ ਕਿਹਾ ਕਿ ਉਹਨਾਂ ਦੀ ਇਕ ਹੀ ਮੰਗ ਹੈ ਕਿ ਸਤਿਗੁਰੂ ਜੀ ਸਦਾ ਮੁਸਕਰਾ ਕੇ ਮਿਲਦੇ ਰਹਿਣ ਉਹਨਾਂ ਸਤਿਗੁਰੂ ਜੀ ਦੀ ਕਿਰਪਾ ਦਾ ਜ਼ਿਕਰ ਕੀਤਾ। ਇਕ ਸਨਮਾਨ ਸਤਿਗੁਰੂ ਜੀ ਦੁਆਰਾ ਡਾਕਟਰ ਇਕਬਾਲ ਸਿੰਘ ਜੀ ਦਾ ਕੀਤਾ ਗਿਆ ਜਿਨ੍ਹਾਂ ਨੇ ਸ੍ਰੀ ਭੈਣੀ ਸਾਹਿਬ ਵਿਚ ਕੁਦਰਤੀ ਇਲਾਜ ਦਾ ਕੈਂਪ ਲਾਇਆ ਸੀ। ਨਾਲ ਹੀ ਸੰਤ ਬਲਦੇਵ ਸਿੰਘ ਜੀ ਨੂੰ ਡਾਕਟਰ ਸਾਹਿਬ ਦੇ ਸਹਾਇਕ ਵਜੋਂ ਸਨਮਾਨਤ ਕੀਤਾ ਗਿਆ।

**—ਜਗਦੀਸ਼ ਸਿੰਘ**

ਬੰਗਲਾ ਕਹਾਣੀ

# ਚਿੰਤਾਹਰਨ ਬਾਬੂ ਦੀ ਚਿੰਤਾ ਭੰਗ

ਮੂਲ ਲੇਖਕ—ਸ਼ੰਕਰ

ਪੰਜਾਬੀ ਰੂਪ—ਸੁਰਜੀਤ ਖੁਰਸ਼ੀਦੀ

ਚਿੰਤਾ ਹਰਨ ਚੈਟਰਜੀ—ਪਿਤਾ ਵਲੋਂ ਰਖੇ ਗਏ ਨਾਂ ਅਤੇ ਵਿਅਕਤੀਤਵ ਵਿਚ ਐਨੀ ਇਕਸੁਰਤਾ ਹੁਣ ਘਟ ਹੀ ਵੇਖਣ ਨੂੰ ਮਿਲਦੀ ਹੈ। ਮੈਂ ਤਾਂ ਸਮਝਿਆ ਸੀ ਇਹ ਇਹਨਾਂ ਦੀ ਕਿਸੇ ਨੇ ਅੱਲ ਪਾਈ ਹੋਈ ਹੈ। ਉਹਨਾਂ ਨੇ ਬਹੁਤ ਸਾਰੇ ਚਿੰਤਵਾਨ ਲੋਕਾਂ ਦੀਆਂ ਚਿੰਤਾਵਾਂ ਦੂਰ ਕੀਤੀਆਂ ਸਨ ਇਸ ਲਈ ਹੋ ਸਕਦਾ ਹੈ ਕਿਸੇ ਸ਼ਰਧਾਵਾਨ ਨੇ ਇਹਨਾਂ ਨੂੰ ਇਹ ਨਾਂ ਦੇ ਦਿਤਾ ਹੋਵੇ। ਪਰ ਮੇਰੇ ਦੋਸਤ ਤ੍ਰਿਪਦਾ ਨੇ ਦਸਿਆ, "ਸੌਗੰਦ ਹੈ ਕਾਲੀ ਮਾਈ ਦੀ, ਇਹ ਇਹਨਾਂ ਦੇ ਪਿਤਾ ਵਲੋਂ ਰਖਿਆ ਹੋਇਆ ਨਾਂ ਹੈ। ਉਹ ਕਾਲੀ ਦੇ ਪੁਜਾਰੀ ਸਨ। ਸੰਭਵ ਹੈ ਉਹਨਾਂ ਨੂੰ ਪਤਾ ਲਗ ਗਿਆ ਹੋਵੇ ਕਿ ਅਗੇ ਚੱਲ ਕੇ ਉਹਨਾਂ ਦਾ ਨਵ-ਜਾਤ ਪੁਤਰ ਕੀ ਬਨਣ ਵਾਲਾ ਹੈ।" ਮੈਂ ਮਨ ਵਿਚ ਸੋਚਿਆ ਕਿ ਚਿੰਤਾ ਹਰਨ ਦੇ ਪਿਤਾ ਨੇ ਬੜਾ ਰਿਸਕ ਲਿਆ। ਮੇਰੇ ਮਾਸੜ ਨੇ ਸੁਪਨੇ ਵਿਚ ਹੁਕਮ ਹੋਣ ਤੇ ਆਪਣੀ ਧੀ ਦਾ ਨਾਂ ਦੋਦਸਤੀ ਰਖਿਆ ਸੀ ਪਰ ਦੋਦਸਤੀ ਦੀਦੀ ਮੈਟਰਿਕ ਵਿਚ ਲਗਾਤਾਰ ਤਿੰਨ ਵਾਰ ਫੇਲ੍ਹ ਹੁੰਦੀ ਰਹੀ। ਮਜਬੂਰੀ ਵਸ ਮੈਜਿਸਟਰੇਟ ਦੀ ਅਦਾਲਤ ਵਿਚ ਹਲਫ਼ੀਆ ਬਿਆਨ ਦੇ ਕੇ ਨਾਂ ਬਦਲਵਾਣਾ ਪਿਆ। ਇੰਝ ਦੋਦਸਤੀ ਦੀਦੀ ਦਾ ਨਾਂ ਪ੍ਰਭਾਵਤੀ ਰਖ ਕੇ ਮਖੌਲ ਉਡਾਣ ਵਾਲਿਆਂ ਦਾਂ ਮੂੰਹ ਬੰਦ ਕੀਤਾ ਗਿਆ।

ਇਹ ਗੱਲ ਕਈ ਵਰ੍ਹੇ ਪੁਰਾਣੀ ਹੈ। ਤਰਿਪਦਾ ਨੇ ਦਸਿਆ, "ਚਿੰਤਾ ਹਰਨ ਜੀ ਇਕ ਚਮਤਕਾਰੀ ਵਿਅਕਤੀਤਵ ਦੇ ਸੁਆਮੀ ਹਨ। ਉਹਨਾਂ ਨੂੰ ਅਸੀਂ ਆਪਣੇ ਸਮਾਜ ਦੀ ਪੂੰਜੀ ਕਹਿ ਸਕਦੇ ਹਾਂ ਅੱਜ ਦੇ ਜ਼ਮਾਨੇ ਦੇ ਵਿਚ ਇਹੋ ਜਿਹੇ ਕਿਸੇ ਬੰਦੇ ਦੇ ਨਾਲ ਜਾਣ ਪਛਾਣ ਕਿਸਮਤ ਵਾਲੀ ਗੱਲ ਹੈ।" ਮੈਂ ਸੋਚਿਆ ਚਿੰਤਾ ਹਰਨ ਇਸ ਦੇ ਦਫਤਰ ਦਾ ਕੋਈ ਵਡਾ ਸਾਹਿਬ ਹੈ ਜੋ ਕਿ ਆਪਣੀ ਕਲਮ ਦੀ ਇਕ ਹਰਕਤ ਦੇ ਨਾਲ ਆਪਣੇ ਮਾਤਿਹਤਾਂ ਦੇ ਸਾਰੇ ਮਸਲੇ ਹੱਲ ਕਰ ਦੇਂਦਾ ਹੈ। ਇਸ ਗੱਲ ਤੇ ਤਰਿਪਦਾ ਨਾਰਾਜ਼ ਹੋ ਕੇ ਬੋਲਿਆ, "ਇਹਨਾਂ ਨੂੰ ਅਫਸਰ ਹੋਣ ਦੀ ਕੀ ਲੋੜ ਪਈ ਹੈ? ਆਪਣਾ ਤਿੰਨ-ਮੰਜ਼ਲਾ ਮਕਾਨ ਹੈ। ਇਕ ਫਲੈਟ ਤੇ ਉਹ ਖੁਦ ਰਹਿੰਦੇ ਹਨ। ਬਾਕੀ ਦੇ ਦੋਵੇਂ ਕਰਾਏ ਤੇ ਚੜ੍ਹਾ ਰਖੇ ਹਨ। ਤੁਸੀਂ ਤਾਂ ਜਾਣਦੇ ਹੀ ਹੋ ਕਿ ਇਸ ਜ਼ਮਾਨੇ ਦੇ ਵਿਚ ਕਲਕਤੇ ਵਿਚ ਦੋ ਫਲੈਟ ਦੋ ਕਮਾਊ ਪੁਤਰਾਂ ਦੇ ਨਾਲੋਂ ਵੀ ਬਿਹਤਰ ਹਨ। ਇਸ ਲਈ ਦੂਰ ਅੰਦੇਸ਼ ਲੋਕਾਂ ਦਾ ਨਾਅਰਾ ਹੈ, "ਅਸੀਂ ਦੋ ਸਾਡੇ ਫਲੈਟ ਦੋ।"

ਇਹ ਗੱਲ ਮੈਨੂੰ ਪਰਭਾਵਤ ਨਾ ਕਰ ਸਕੀ। ਕੋਈ ਮਕਾਨ ਮਾਲਕ ਭਲਾ ਦਫਤਰੀ ਲੋਕਾਂ ਦੇ ਮਸਲੇ ਕਿਵੇਂ ਹੱਲ ਕਰ ਸਕਦਾ ਹੈ? ਤਰਿਪਦਾ ਬੋਲਿਆ, "ਮੇਰੀ ਤਾਂ ਬੇੜੀ ਹੀ ਬੈਠ ਜਾਣੀ ਸੀ! ਉਜਾੜ ਗੋਬਿੰਦਪੁਰ ਵਿਖੇ ਮੇਰੀ ਬਦਲੀ ਹੋ ਗਈ ਸੀ। ਜੇਕਰ ਚਿੰਤਾ ਹਰਨ ਬਾਬੂ ਨਾ ਹੁੰਦੇ ਤਾਂ ਕੀ ਹੋ ਜਾਂਦਾ। ਨੌਕਰੀ ਵਿਚ ਤਾਂ ਤਬਾਦਲੇ ਹੁੰਦੇ ਹੀ ਰਹਿੰਦੇ ਹਨ। ਭਲਾ ਬੇੜੀ ਕਿਉਂ ਬੈਠਣ ਲਗੀ। ਪਰ ਤਰਾਪਦਾ ਦਾ ਮਾਮਲਾ ਕੁਝ ਟੇਢਾ ਜਿਹਾ ਹੀ ਸੀ। ਹਜ਼ਰਤ ਦੂਜੇ ਦਫਤਰ ਦੀ ਇਕ ਕੁੜੀ ਦੇ ਇਸ਼ਕ ਵਿਚ ਗ਼ਲਤਾਨ ਸਨ। ਪਰ ਮਛਲੀ ਉਹਨਾਂ ਦੀ ਪਕੜ ਵਿਚ ਨਹੀਂ ਸੀ ਆ ਰਹੀ। ਅਜਿਹੀ ਹਾਲਤ ਵਿਚ ਜੇਕਰ ਤਬਾਦਲਾ ਹੋ ਜਾਵੇ ਤਾਂ ਖਤਰਾ ਹੈ। ਜੇਕਰ ਉਹ ਕੁੜੀ ਉਸਦੀ ਜੀਵਨ ਸਾਥਣ ਨਾ ਬਣੀ ਤਾਂ ਇਹ ਜ਼ਿੰਦਾ ਰਹਿਣ ਤੋਂ ਹੀ ਨਾਬਰ ਸੀ। "ਚਿੰਤਾ ਵਿਚ ਨੀਂਦ ਉਡ ਗਈ ਪਰ ਜਦੋਂ ਚਿੰਤਾ ਹਰਨ ਨਾਲ ਮੁਲਾਕਾਤ ਹੋਈ ਅਤੇ ਆਪਣਾ ਮਸਲਾ ਪੇਸ਼ ਕੀਤਾ ਤਾਂ ਕਹਿਣ ਲਗੇ ਤੂੰ ਮੇਰੇ ਪਾਸ ਆਇਆ ਹੈਂ, ਹੁਣ ਤੇਰੀਆਂ ਸਾਰੀਆਂ ਪ੍ਰੇਸ਼ਾਨੀਆਂ ਮੇਰੀਆਂ ਆਪਣੀਆਂ ਹਨ।"

ਹੈਰਾਨੀ ਵਿਚ ਅੱਖਾਂ ਟੱਡਦਿਆਂ ਤਰਾਪਦਾਂ ਨੇ ਸਾਨੂੰ ਦਸਿਆ, "ਤੁਸੀਂ ਯਕੀਨ ਨਹੀਂ ਕਰੋਗੇ, ਉਹਨਾਂ ਨੇ ਮੈਥੋਂ ਕੇਵਲ ਐਨਾ ਹੀ ਪੁਛਿਆ, "ਕਿਹੜੇ ਦਫਤਰ ਵਿਚ ਕੰਮ ਕਰਦੇ ਹੋ?'! ਦਫਤਰ ਦਾ ਨਾਂ ਠਿਕਾਣਾ ਅਤੇ ਮਹਿਕਮਾ ਮੈਂ ਦਸਿਆ। ਫੇਰ ਉਹਨਾਂ ਨੇ ਪੁਛਿਆ "ਤੁਹਾਡੇ ਵਡੇ ਸਾਹਿਬ ਦਾ ਨਾਂ ਕੀ ਹੈ?" ਮੈਂ ਸਥਾਨਕ ਮੈਨੇਜਰ ਦਾ ਨਾਂ ਦਸਿਆ, ਉਨ੍ਹਾਂ ਨੇ ਸਖਤੀ ਨਾਲ ਕਿਹਾ, "ਜਨਰਲ ਮੈਨੇਜਰ ਦਾ ਨਾਂ ਦੱਸ।' ਫੇਰ ਨਸੀਹਤ ਕੀਤੀ ਕਿ ਹਮੇਸ਼ਾਂ ਵਡੇ ਰੁਖ ਨਾਲ ਕਿਸ਼ਤੀ ਬੰਨ੍ਹਿਆ ਕਰ। ਇਸ ਮੁਲਕ ਵਿਚ ਮੇਨ ਸਵਿਚ ਨੂੰ ਦਬਾਏ ਬਿਨਾਂ ਕੋਈ ਕੰਮ ਸਹੀ ਨਹੀਂ ਹੁੰਦਾ।" ਤਰਾਪਦਾ ਨੇ ਦਸਿਆ, "ਤੁਸੀਂ ਯਕੀਨ ਨਹੀਂ ਕਰੋਗੇ। ਉਹਨਾਂ ਨੇ ਮੇਰਾ ਮਸਲਾ ਸੁਣ ਕੇ ਦਰਾਜ 'ਚੋਂ ਲਾਲ ਚਮੜੇ ਦੀ ਜਿਲਦ

ਵਾਲਾ ਇਕ ਰਜਿਸਟਰ ਕਢਿਆ। ਉਸ ਵਿਚ ਏ. ਬੀ. ਸੀ. ਅਨੁਸਾਰ ਨਾਂ ਲਿਖੇ ਹੋਏ ਸਨ। ਝੱਟ ਇਕ ਪੰਨਾ ਖੋਲ੍ਹ ਕੇ ਮੈਨੂੰ ਤਸੱਲੀ ਦਿਤੀ, "ਐਨ. ਕੇ. ਖੰਡੇਲਵਾਲ ਹੀ ਤਾਂ ਹੈ ਨਾ? ਕੋਈ ਚਿੰਤਾ ਵਾਲੀ ਗੱਲ ਨਹੀਂ। ਸੁਆਮੀ ਜੀ ਨੂੰ ਦੱਸ ਦਿਆਂਗਾ।" ਇਸ ਉਪਰੰਤ ਸੱਤ ਦਿਨਾਂ ਦੇ ਅੰਦਰ ਅੰਦਰ ਮੇਰੇ ਤਬਾਦਲੇ ਦ ਹੁਕਮ ਮਨਸੂਖ ਹੋ ਗਿਆ। ਮਾਧਵੀ ਤਾ ਇਹ ਖੁਸ਼ਖਬਰੀ ਨੂੰ ਸੁਣਦਿਆਂ ਹੀ ਖੁਸ਼ੀ ਵਿਚ ਰੋ ਪਈ।

ਜਦੋਂ ਤਰਾਪਦਾ ਨੇ ਇਹ ਦੇਖਿਆ ਕਿ ਇਹ ਸਭ ਕੁਝ ਸੁਣ ਲੈਣ ਤੇ ਵੀ ਮੈਂ ਪ੍ਰਭਾਵਤ ਨਹੀਂ ਹੋਇਆ ਤਾਂ ਉਹ ਉਦਾਸ ਹੋ ਗਿਆ। ਕਹਿਣ ਲਗਾ, "ਕਹਾਣੀਆਂ ਲਿਖ ਕੇ ਅਤੇ ਅਖਬਾਰ ਪੜ੍ਹ ਪੜ੍ਹ ਤੇਰਾ ਮਨ ਮੈਲਾ ਹੋ ਗਿਆ ਹੋਇਆ ਹੈ। ਸੋਚਦਾ ਹੋਵੇਂਗਾ ਕਿ ਚਿੰਤਾ ਹਰਨ ਬਾਬੂ ਨੇ ਮੇਰੇ ਪਾਸੋਂ ਕੁਝ ਪੈਸੇ ਮਾਠੇ ਹੋਣਗੇ। ਮੈਂ ਵੱਢੀ ਦਿਤੀ ਹੋਵੇਗੀ। ਯਕੀਨ ਕਰ, ਇਕ ਪੈਸਾ ਵੀ ਖਰਚ ਨਹੀਂ ਹੋਇਆ, ਸਗੋਂ ਇਕ ਦਿਨ ਤਾਂ ਖੁਦ ਉਹਨਾਂ ਨੇ ਹੀ ਚਾਹ ਪਿਆਈ। ਤੇਰੀਆਂ ਕਹਾਣੀਆ ਉਹ ਬਹੁਤ ਸ਼ੌਕ ਨਾਲ ਪੜ੍ਹਦੇ ਹਨ। ਇਕ ਦਿਨ ਕਿਹਾ ਵੀ ਸੀ ਕਿ ਕਿਸੇ ਦਿਨ ਆਪਣੇ ਦੋਸਤ ਨੂੰ ਵੀ ਮਿਲਾਓ, ਗੱਪਸ਼ੱਪ ਹੁੰਦੀ ਰਹੇਗੀ।"

ਇਸ ਤੋਂ ਬਾਦ ਇਕ ਦਿਨ ਤਰਾਪਦਾ ਨੇ ਚਿੰਤਾ ਹਰਨ ਬਾਬੂ ਨਾਲ ਮੇਰੀ ਜਾਣ-ਪਛਾਣ ਕਰਵਾ ਹੀ ਦਿਤੀ।

ਇਹ ਗੱਲ ਘੱਟੋ ਘੱਟ ੨੮ ਵਰ੍ਹੇ ਪੁਰਾਣੀ ਹੈ। ਚਿੰਤਾ ਹਰਨ ਬਾਬੂ ਸਵੇਰੇ ਸ਼ਾਮ ਹਰ ਵਰਗ ਦੇ ਲੋਕਾਂ ਨੂੰ ਮਿਲਦੇ-ਗਿਲਦੇ ਰਹਿੰਦੇ ਹਨ। ਇਹਨਾਂ ਦੀ ਇਕ ਆਦਤ ਇਹ ਵੀ ਹੈ ਕਿ ਸੌਣ ਤੋਂ ਪਹਿਲਾਂ ਕੁਝ ਪਲਾਂ ਦੇ ਲਈ ਕੋਈ ਕਹਾਣੀ ਜ਼ਰੂਰ ਪੜ੍ਹਦੇ ਹਨ। ਮੁਲਾਕਾਤ ਦੇ ਵਕਤ ਉਹਨਾਂ ਨੇ ਫੁਰਮਾਇਆ ਸੀ, "ਭਰਾਵਾ, ਜਦੋਂ ਤੀਕ ਕੋਈ ਕਹਾਣੀ ਨਾ ਹਜ਼ਮ ਕਰ ਲਵਾਂ ਨੀਂਦ ਨਹੀਂ ਆਂਦੀ। ਅਤੇ ਤੁਹਾਡੀਆਂ ਕਹਾਣੀਆਂ ਦੀ ਤਾਂ ਗੱਲ ਹੀ ਵੱਖਰੀ ਹੈ। ਇਕ ਅਧਿਆਏ ਦੇ ਮੁਕਦਿਆਂ ਹੀ ਅੱਖਾਂ ਨੀਂਦ ਨਾਲ ਬੋਝਲ ਹੋ ਜਾਂਦੀਆਂ ਹਨ।" ਮੈਂ ਸਮਝ ਨਾ ਸਕਿਆ ਕਿ ਇਹ ਟਿੱਪਣੀ ਕਿਸੇ ਲੇਖਕ ਦੇ ਲਈ ਮਾਣ ਵਾਲੀ ਗੱਲ ਹੈ ਜਾਂ ਅਪਮਾਨ ਵਾਲੀ। ਤਰਾਪਦਾ ਉਹਨਾਂ ਨੂੰ ਕਹਿ ਰਿਹਾ ਸੀ, "ਤੁਸੀਂ ਜਿਹੜਾ ਅਹਿਸਾਨ ਕੀਤਾ ਹੈ, ਮੈਂ ਉਹ ਕਦੇ ਨਹੀਂ ਭੁਲਾਂਗਾ।" ਦੰਦਾਂ ਹੇਠ ਜੀਭ ਦਬਾ ਕੇ ਚਿੰਤਾ ਹਰਨ ਬੋਲੇ, "ਬਈ ਭਰਾਵਾ, ਇਹ ਤਾਂ ਕੋਈ ਕੰਮ ਹੀ ਨਹੀਂ ਸੀ। ਹਾਂ, ਸੁਆਮੀ ਜੀ ਨੂੰ ਜ਼ਰੂਰ ਕਹਿਣਾ ਪਿਆ ਸੀ, ਪਰ ਉਹ ਵੀ ਕੇਵਲ ਟੈਲੀਫੂਨ ਤੇ...ਖੁਦ ਨਹੀਂ ਜਾਣਾ ਪਿਆ।" ਫੇਰ ਮੁਸਕਰਾ ਕੇ ਕਹਿਣ ਲਗੇ, "ਸੁਆਮੀ ਜੀ ਦੀ ਵੀ ਮੈਂ ਥੋੜ੍ਹੀ ਜਹੀ ਮਦਦ ਕੀਤੀ ਸੀ। ਏਥੋਂ ਦੇ ਕਿਸੇ ਅਖਬਾਰ ਵਿਚ ਉਹਨਾਂ ਦੇ ਬਾਰੇ ਕੁਝ ਛਪ ਨਹੀਂ ਸੀ ਰਿਹਾ ਤਾਂ ਨੌਗੀਨ ਨੂੰ ਕਹਿਕੇ ਮੈਂ 'ਸਮਾਜ ਦਰਪਨ' ਵਿਚ ਉਹਨਾਂ ਦੀ ਤਸਵੀਰ ਛਪਵਾ ਦਿਤੀ ਸੀ। ਸੁਆਮੀ ਜੀ ਹੁਣ ਸਾਡੇ ਲਈ ਸਭ ਕੁਝ ਕਰ ਦੇਂਦੇ ਹਨ। ਤੂੰ ਚਾਹੇਂ ਤਾਂ ਮਾਧਵੀ ਦਾ ਤਬਾਦਲਾ ਤੇਰੇ ਆਪਣੇ ਡਿਪਾਰਟਮੈਂਟ ਦੇ ਵਿਚ ਹੀ ਕਰਵਾ ਦਿਆਂ? ਹਰ ਵਕਤ ਸਾਹਮਣੇ ਰਹੇਗੀ।" ਇਸ ਅਚਨਚੇਤ ਖੁਸ਼ੀ ਨਾਲ ਤਰਾਪਦਾ ਦੀਆਂ ਅੱਖਾਂ ਚਮਕਣ ਲੱਗੀਆਂ। ਸ਼ਰਮਾ ਕੇ ਉਹਨੇ ਕਿਹਾ, "ਅਜੇ ਨਹੀਂ, ਪਹਿਲਾਂ ਵਿਆਹ ਤਾਂ ਹੋ ਲਵੇ।" ਚਿੰਤਾ ਹਰਨ ਬਾਬੂ ਨੇ ਬੜੇ ਧੀਰਜ ਦੇ ਨਾਲ ਉਹਨੂੰ ਤਸੱਲੀ ਦਿਤੀ, "ਕਦੇ ਵੀ ਆਣ ਦੀ ਲੋੜ ਨਹੀਂ, ਬਸ ਫੂਨ ਕਰ ਦੇਣਾ। ਸੱਤਾਂ ਦਿਨਾਂ ਦੇ ਅੰਦਰ ਅੰਦਰ ਦੇਖੇਂਗਾ ਕਿ ਮਾਧਵੀ ਤੇਰੇ ਸਾਹਮਣੇ ਵਾਲੀ ਕੁਰਸੀ ਤੇ ਬੈਠੀ ਹੈ।"

ਮੁਲਾਕਾਤ ਦੇ ਪਹਿਲੇ ਦਿਨ ਤੋਂ ਹੀ ਚਿੰਤਾ ਹਰਨ ਬਾਬੂ ਦੇ ਨਾਲ ਸੰਘਣੇ ਸੰਬੰਧ ਬਣ ਗਏ ਸਨ। ਉਹਨਾਂ ਨੇ ਮੈਨੂੰ ਆਪਣਾ ਵਿਜ਼ਟਿੰਗ ਕਾਰਡ ਦਿਤਾ। ਤਰਾਪਦ ਨੇ ਮਸ਼ਵਰਾ ਦਿਤਾ, "ਇਹਨੂੰ ਸਾਂਭ ਕੇ ਰੱਖਣਾ। ਚਿੰਤਾ ਹਰਨ ਬਾਬੂ ਦਾ ਨੰਬਰ ਟੈਲੀਫੋਨ ਡਾਇਰੈਕਟਰੀ ਦੇ ਵਿਚ ਨਹੀਂ ਮਿਲੇਗਾ।" ਚਿੰਤਾ ਹਰਨ ਹੱਸ ਕੇ ਬੋਲੇ, "ਡਾਇਰੈਕਟਰੀ ਤੋਂ ਨੰਬਰ ਲੈ ਕੇ ਲੋਗ ਹਰ ਵਕਤ ਪਰੇਸ਼ਾਨ ਕਰਦੇ ਰਹਿੰਦੇ ਹਨ। ਇਸ ਲਈ ਸਬਤੂ ਨੂੰ ਕਹਿਕੇ ਨਾਂ ਕਢਵਾ ਲਿਆ ਹੈ।" ਤਰਾਪਦ ਨੇ ਵਿਆਖਿਆ ਕੀਤੀ, ਇਹ ਰਿਆਇਤਾਂ ਕੇਵਲ ਪ੍ਰਸਿਧ ਅਭਿਨੇਤਾਵਾਂ ਅਤੇ ਵਿਸ਼ੇਸ਼ ਵਿਅਕਤੀਆਂ ਦੇ ਲਈ ਹੀ ਹਨ।" ਚਿੰਤਾ ਹਰਨ ਬਾਬੂ ਮੁਸਕਰਾਏ, "ਬਈ ਇਹ ਕੋਈ ਖਾਸ ਗੱਲ ਨਹੀਂ। ਜੇਕਰ ਤੁਸੀਂ ਆਪਣਾ ਨਾਂ ਵੀ ਕਢਵਾਣਾ ਚਾਹੁੰਦੇ ਹੋ ਤਾਂ ਦੱਸੋ, ਸਬਤੂ ਨੂੰ ਆਖ ਦਿਆਂਗਾ।" ਮੈਂ ਇਕ ਦੋ ਵਾਰ ਚਿੰਤਾ ਹਰਨ ਬਾਬੂ ਨਾਲ ਟੈਲੀਫੂਨ ਤੇ ਗੱਲ ਕਰਨ ਦੀ ਕੋਸ਼ਿਸ਼ ਕੀਤੀ, ਪਰ ਹਰ ਵਕਤ ਅੰਗੇਜ ਹੀ ਮਿਲਿਆ। ਮਿਲਣ ਤੇ ਸਫਾਈ ਦੇਂਦੇ, "ਕੀ ਕਰਾਂ ਯਾਰ, ਹਰ ਵਕਤ ਕੋਈ ਨਾ ਕੋਈ ਪਰੇਸ਼ਾਨ ਕਰਦਾ ਰਹਿੰਦਾ ਹੈ ਲੋਕਾਂ ਦੇ ਐਨੇ ਮਸਲੇ ਹਨ ਕਿ ਕੀ ਦੱਸਾਂ।"

ਮੇਰੇ ਲਈ ਚਿੰਤਾ ਹਰਨ ਬਾਬੂ ਬੜੇ ਦਿਲਚਸ

ਵਿਅਕਤੀਤਵ ਦੇ ਸੁਆਮੀ ਸਿਧ ਹੋਏ ਹਨ। ਜੀਵਨ ਦੇ ਵਿਸ਼ਾਲ ਅਤੇ ਵਿਭਿੰਨ ਤਜਰਬਿਆਂ ਦਾ ਅੰਦਾਜ਼ਾ ਮੈਨੂੰ ਇਹਨਾਂ ਪਾਸੋਂ ਹੀ ਪ੍ਰਾਪਤ ਹੋਇਆ। ਪਰ ਉਹ ਜਾਣਦੇ ਹਨ ਕਿ ਮੈਂ ਉਹਨਾਂ ਦੇ ਇਸ ਧੰਦੇ ਨੂੰ ਪਸੰਦ ਨਹੀਂ ਕਰਦਾ। "ਸਿਫਾਰਸ਼ ਕੋਈ ਚੰਗਾ ਕੰਮ ਹੈ ?" ਮੈਂ ਇਕ ਦਿਨ ਉਹਨਾਂ ਤੋਂ ਪੁਛਿਆ। ਉਸ ਦਿਨ ਉਹ ਮੇਰੇ ਘਰ ਪਧਾਰੇ ਸਨ। "ਕੀ ਕਹਿ ਰਹੇ ਹੋ ਤੁਸੀਂ ? ਬਚਪਨ ਵਿਚ ਤੁਸੀਂ ਪੜ੍ਹਿਆ ਹੋਵੇਗਾ ਕਿ ਚਾਲਾਕੀ ਦੇ ਨਾਲ ਕਦੇ ਵੀ ਕੋਈ ਭਲਾ ਕੰਮ ਨਹੀਂ ਹੋਇਆ ਕਰਦਾ, ਪਰ ਰਸੂਖ ਨਾਲ ਕੋਈ ਵੱਡਾ ਕੰਮ ਨਹੀਂ ਬਣਦਾ ਇਹ ਤਾਂ ਨਹੀਂ ਲਿਖਿਆ ਕਿਤੇ ਵੀ। ਕਿਸੇ ਕਾਨੂੰਨ ਜਾਂ ਕਿਸੇ ਦੇਸ ਦੇ ਵਿਧਾਨ ਦੇ ਵਿਚ ਸਿਫਾਰਸ਼ ਦੇ ਵਿਰੁਧ ਕਿਸੇ ਕਿਸਮ ਦੀ ਪਾਬੰਦੀ ਨਹੀਂ ਹੈ। ਜਨਮ ਤੋਂ ਲੈ ਕੇ ਮਰਨ ਤੀਕ ਕੋਈ ਵੀ ਕਾਰਜ ਬਿਨਾਂ 'ਕੈਚ' ਦੇ ਭਲੀ-ਭਾਂਤੀ ਨਹੀਂ ਹੋ ਸਕਦਾ।" ਮੈਨੂੰ ਚੁਪ ਦੇਖ ਕੇ ਚਿੰਤਾ ਹਰਨ ਬਾਬੂ ਨੇ ਗੰਭੀਰਤਾ ਨਾਲ ਕਿਹਾ, "ਮੈਂ ਤਾਂ ਸੋਚਦਾ ਸੀ ਕਿ ਜਿਹੜੇ ਲੋਕ ਕਹਾਣੀਆਂ ਲਿਖਦੇ ਹਨ ਉਹ ਬਹੁਤ ਪ੍ਰੈਕਟੀਕਲ ਹੁੰਦੇ ਹਨ। ਮੈਨੂੰ ਹੀ ਦੇਖ ਲਵੋ, ਕਲ੍ਹ ਸਵੇਰੇ ਸਾਢੇ ਨੌਂ ਵਜੇ ਤੋਂ ਹਰੀਦਾਸ ਭਰਾ ਦੀ ਪਤਨੀ ਦੇ ਮਸਲੇ ਵਿਚ ਉਲਝਣ ਵਿਚ ਫਸ ਗਿਆ। ਪ੍ਰਸੂਤ ਪੀੜ ਉਠ ਰਹੀ ਸੀ, ਪਰ ਹਸਪਤਾਲ ਵਿਚ ਕੋਈ ਬੈੱਡ ਖਾਲੀ ਨਹੀਂ ਸੀ। ਹਰੀਦਾਸ ਆਕੇ ਰੋਣ ਲੱਗਾ। ਟੈਕਸੀ ਫੜਕੇ ਜਨਤਕ ਨੇਤਾ ਗਣਪਤੀ ਦੇ ਪਾਸ ਪੁਜਾ, ਦਸਿਆ ਕਿ ਮੇਰੀ ਆਪਣੀ ਭਤੀਜੀ ਦਾ ਕੇਸ ਹੈ। ਉਹਨਾਂ ਨੇ ਅੱਗੇ ਕਿਸੇ ਨੂੰ ਫੂਨ ਕੀਤਾ। ਉਸ ਸ੍ਰੀਮਾਨ ਨੇ ਹਸਪਤਾਲ ਵਿਚ ਖਬਰ ਪੁਜਾਈ। ਝਟ ਕੰਮ ਹੋ ਗਿਆ। ਇਸ ਨਾਲ ਵੀ ਤਸੱਲੀ ਨਾ ਹੋਈ। ਗਣਪਤੀ ਬਾਬੂ ਨੂੰ ਦਸਿਆ, "ਮੁਲਾਕਾਤ ਦੇ ਵਕਤ ਵਿਚ ਤੁਸੀਂ ਆਪ ਭਤੀਜੀ ਨੂੰ ਦੇਖ ਜਾਣਾ। ਗਣਪਤੀ ਬਾਬੂ ਆਪ ਦੇਖਣ ਦੇ ਲਈ ਆਏ। ਇਹ ਸੁਣ ਕੇ ਸਾਰਾ ਅਮਲਾ ਫੈਲਾ, ਡਾਕਟਰ ਨਰਸ ਵਾਰਡਨ ਚੌਕੰਨਾ ਹੋ ਗਏ। ਉਹ ਸਮਝ ਗਏ ਕਿ ਇਹ ਕੋਈ ਮਾਮੂਲੀ ਮਰੀਜ਼ ਨਹੀਂ ਹੈ। ਇਸ ਦੇ ਪਿਛੇ "ਕੈਚ" ਹੈ। ਚਿੰਤਾ ਹਰਨ ਬਾਬੂ ਨੇ ਹੋਰ ਦਸਿਆ। ਕਲ੍ਹ ਸ਼ਾਮ ਨੂੰ ਸ਼ਮਸ਼ਾਨ ਘਾਟ ਗਿਆ ਸੀ। ਰਾਖਲ ਬਾਬੂ ਕਈ ਦਿਨ ਬੀਮਾਰ ਰਹਿ ਕੇ ਚੜ੍ਹਾਈ ਕਰ ਗਏ। ਸੂਚਨਾ ਮਿਲਣ ਵਿਚ ਕੁਝ ਦੇਰ ਹੋਈ। ਉਥੇ ਉਹਨਾਂ ਦਾ ਲੜਕਾ ਅਨਾਥ ਮੂੰਹ ਲਟਕਾਈ ਬੈਠਾ ਸੀ। ਬਿਜਲੀ ਦੀ ਭਠੀ ਤੇ ਚੋਖੀ ਭੀੜ ਸੀ। ਲਾਇਨ ਲਗੀ ਹੋਈ ਸੀ। ਪਰ ਇਸ ਤੋਂ ਮਗਰੋਂ ਆਣ ਵਾਲਾ ਇਕ "ਰਸੂਖ" ਵਾਲਾ ਮੁਰਦਾ ਪਹਿਲਾਂ ਭਠੀ ਵਿਚ ਪੁਜ ਚੁਕਾ ਸੀ। ਉਹ ਮੁਰਦਾ ਉਚੇ ਦਰਜੇ ਦਾ ਮੁਰਦਾ ਸੀ। ਉਸ ਦੇ ਪਾਸ ਲਾਈਨ ਵਿਚ ਲਗਣ ਦੇ ਲਈ ਸਮਾਂ ਨਹੀਂ ਸੀ।

ਕੁਝ ਦੇਰ ਦੇ ਲਈ ਚਿੰਤਾ ਹਰਨ ਬਾਬੂ ਚੁਪ ਹੋ ਗਏ। ਮੁਰਦੇ ਦੇ ਬਾਰੇ ਸ਼ਾਇਦ ਕੁਝ ਸ਼ਰਦ ਬਾਬੂ ਨੇ ਕਿਹਾ ਸੀ। ਮੈਂ ਦਸਿਆ, ਪਰਸਿਧ ਵਾਕ, ਮੁਰਦੇ ਦੀ ਕੇਹੜੀ ਜ਼ਾਤ ਹੈ ਭਰਾਵੋ ?" ਇਕ ਦਮ ਬਕਵਾਸ। ਮੁਰਦੇ ਦੀ ਜ਼ਾਤ ਜ਼ਰੂਰ ਹੈ। ਅਮੀਰਾਂ ਦਾ ਮੁਰਦਾ ਅਤੇ ਗਰੀਬਾਂ ਦਾ ਮੁਰਦਾ ਕਦਾਚਿਤ ਇਕ ਨਹੀਂ ਹੈ। ਰਾਖਲ ਬਾਬੂ ਦਾ ਮੁਰਦਾ ਲੈ ਕੇ ਉਹਨਾ ਦਾ ਮੁੰਡਾ ਉਸ ਦਿਨ ਇਹ ਗੱਲ ਸਮਝ ਸਕਿਆ। ਸ਼ਮਸ਼ਾਨ ਦੇ ਦਫਤਰ ਵਿਚ ਜਾ ਕੇ ਪਤਾ ਲਗਾ ਕਿ ਬਾਅਦ ਦੇ ਮੁਰਦੇ ਨੂੰ ਪਹਿਲਾਂ ਲਿਆਉਣ ਦੇ ਲਈ ਦਫਤਰ ਵਾਲਿਆਂ ਨੇ ਕੋਈ ਬਹਾਨਾ ਘੜ ਕੇ ਰਾਖਲ ਬਾਬੂ ਦੇ ਮੌਤ ਸਰਟੀਫਿਕੇਟ ਵਿਚ ਕੋਈ ਗਲਤੀ ਕਢੀ ਹੈ। ਤਦ ਮੈਂ ਮਿਉਂਸਪਲ ਕਮੇਟੀ ਦੇ ਦਫਤਰ ਦੇ ਬੇਦਵ ਬਾਬੂ ਨੂੰ ਫੂਨ ਕੀਤਾ। ਪੰਜਾਂ ਮਿੰਟਾਂ ਦੇ ਅੰਦਰ ਅੰਦਰ ਸ਼ਮਸ਼ਾਨ ਵਿਚ ਬੇਦਵ ਬਾਬੂ ਦਾ ਫੂਨ ਆ ਗਿਆ ਅਤੇ ਮੰਤ੍ਰ ਪੜ੍ਹੇ ਵਾਂਗ ਕੰਮ ਹੋ ਗਿਆ। ਰਾਖਲ ਬਾਬੂ ਦੀ ਲਾਸ਼ "ਕੈਚ" ਦੇ ਜ਼ੋਰ ਨਾਲ ਸਭ ਤੋਂ ਅੱਗੇ ਆ ਗਈ। ਕਰਮਚਾਰੀਆਂ ਨੇ ਹੱਥ ਜੋੜ ਕੇ ਕਿਹਾ, "ਸਾਹਿਬ ਸਾਨੂੰ ਖਿਮਾ ਕਰ ਦੇਵੋ, ਅੱਗੇ ਨੂੰ ਜਦੋਂ ਵੀ ਆਵੋਗੇ ਕੋਈ ਦਿੱਕਤ ਨਹੀਂ ਹੋਵੇਗੀ।" ਮੇਰਾ ਕੰਮ ਜ਼ਰਾ ਵਧ ਗਿਆ ਹੈ। ਬੇਦਵ ਬਾਬੂ ਮਿਲਣ ਲਈ ਆਏ ਸਨ। ਉਹਨਾਂ ਦੇ ਰਿਟਾਇਰਮੈਂਟ ਦਾ ਵਕਤ ਹੈ। ਐਕਸਟੈਨਸ਼ਨ ਦੇ ਲਈ ਉਪਰ ਵਾਲਿਆਂ ਨੂੰ ਕਹਿਣਾ ਹੋਵੇਗਾ। ਦੇਖੋ ਜੀ, ਤੁਸੀਂ ਚੋਰੀ ਨਹੀਂ ਕਰੋਗੇ, ਡਕੈਤੀ ਨਹੀਂ ਕਰੋਗੇ, ਠੀਕ ਰਾਹ ਤੇ ਚੱਲੋਗੇ, ਇਸ ਕਿਸਮ ਦੀ ਸੌਗੰਦ ਤਾਂ ਖਾ ਸਕਦੇ ਹੋ ਪਰ ਇਸ ਦੇਸ ਵਿਚ ਇਹ ਕਸਮ ਵੀ ਕੋਈ ਨਹੀਂ ਖਾ ਸਕਦਾ ਕਿ ਉਹ ਪੈਰਵੀ ਨਹੀਂ ਕਰੇਗਾ।

ਚਿੰਤਾ ਹਰਨ ਬਾਬੂ ਦੀਆਂ ਅਲਹਾਮੀ ਗੱਲਾਂ ਸੁਨਣ ਦੇ ਲਈ ਮੈਂ ਅਕਸਰ ਉਹਨਾਂ ਦੇ ਘਰ ਗਿਆ ਹਾਂ। ਉਹਨਾਂ ਨੇ ਹਮੇਸ਼ਾਂ ਚਾਹ ਅਤੇ ਗਰਮ ਸਮੋਸਿਆ ਦੇ ਨਾਲ ਸਾਡੀ ਖਾਤਰਦਾਰੀ ਕੀਤੀ। "ਮੇਰਾ ਇਹ ਕੰਮਕਾਰ ਤੁਹਾਨੂੰ ਦਿਲਚਸਪ ਲਗਦਾ ਹੈ ਤਾਂ ਜ਼ਰਾ ਧਿਆਨ ਨਾਲ ਇਸਨੂੰ ਦੇਖੋ। ਪਰ ਇਕ ਬੇਨਤੀ ਹੈ ਕਿ ਕਿਰਪਾ ਕਰਕੇ ਮੇਰੇ ਬਾਰੇ ਕੁਝ ਲਿਖਣਾ

ਨਹੀਂ।" ਮੈਂ ਪੁਛਣ ਵਾਲਾ ਹੀ ਸੀ ਕਿ ਉਹਨਾਂ ਨੂੰ ਕੀ ਇਤਰਾਜ਼ ਹੋ ਸਕਦਾ ਹੈ ਪਰ ਇਸ ਤੋਂ ਪਹਿਲਾਂ ਹੀ ਇਕ ਨੌਜੁਆਨ ਔਰਤ ਆਪਣੇ ਪਤੀ ਦੇ ਨਾਲ ਕਮਰੇ 'ਚ ਆ ਵੜੀ। ਔਰਤ ਨੇ ਚਿੰਤਾ ਹਰਨ ਬਾਬੂ ਹੱਥ ਦੇ ਵਿਚ ਇਕ ਲਫਾਫਾ ਫੜਾ ਦਿਤਾ ਅਤੇ ਕਿਹਾ, "ਚਾਚਾ, ਕੁਝ ਤਾਂ ਕਰਨਾ ਹੀ ਹੋਵੇਗਾ।"

ਚਿੰਤਾ ਹਰਨ ਬਾਬੂ ਨੇ ਬੜੇ ਪਿਆਰ ਨਾਲ ਪੁਛਿਆ, "ਬਚੇ ਦੀ ਉਮਰ ਕਿੰਨੀ ਹੈ ?"

ਔਰਤ ਨੇ ਦਸਿਆ, "ਢਾਈ ਮਹੀਨੇ ਚਾਚਾ। ਮੈਨੂੰ ਬਹੁਤ ਡਰ ਲਗ ਰਿਹਾ ਹੈ। ਸੋਚ ਸੋਚ ਕੇ ਦੋ ਤਿੰਨ ਰਾਤਾਂ ਤੋਂ ਨੀਂਦ ਨਹੀਂ ਆ ਰਹੀ ਹੈ। ਫੇਰ ਬਾਬਾ ਨੇ ਕਿਹਾ ਕਿ ਤੂੰ ਖੁਦ ਚਾਚਾ ਚਿੰਤਾ ਦੇ ਪਾਸ ਜਾ।"

ਚਿੰਤਾ ਹਰਨ ਬਾਬੂ ਕੁਝ ਸੋਚਦੇ ਹੋਏ ਬੋਲੇ, "ਫਿਕਰ ਮਤ ਕਰੋ। ਮੈਂ ਜੁ ਹਾਂ।" ਔਰਤ ਪ੍ਰਨਾਮ ਕਰਕੇ ਚਲੀ ਗਈ। ਚਿੰਤਾ ਹਰਨ ਬਾਬੂ ਨੇ ਜ਼ਰਾ ਮੁਸਕਰਾ ਕੇ ਮੈਥੋਂ ਪੁਛਿਆ, "ਕੀ ਸਮਝੇ ?" ਮੈਂ ਫਖਰ ਨਾਲ ਕਿਹਾ, "ਸਭ ਸਮਝ ਗਿਆ, ਤੁਹਾਡੇ ਨਾਲ ਰਹਿ ਰਹਿ ਕੇ ਮੇਰੇ ਵਿਚ ਵੀ ਸੂਝ ਪੈਦਾ ਹੋ ਗਈ ਹੈ।"

ਚਿੰਤਾ ਹਰਨ ਬਾਬੂ ਆਪਣੇ ਹਾਸੇ ਨੂੰ ਰੋਕਦੇ ਹੋਏ ਬੋਲੇ, "ਤਾਂ ਫੇਰ ਦਸ ਹੀ ਦੇਵੋ।" ਮੈਂ ਬੜੀ ਗੰਭੀਰਤਾ ਦੇ ਨਾਲ ਕਹਿਣ ਲਗਾ। ਅਜ ਦੇ ਅਖਬਾਰ ਵਿਚ ਨਿਕਲਿਆ ਹੈ। ਜ਼ਰੂਰ ਬੱਚੇ ਦਾ ਬੇਬੀ ਫੂਡ ਨਹੀਂ ਮਿਲਿਆ ਹੋਣਾ। ਢਾਈ ਮਹੀਨੇ ਦਾ ਬੱਚਾ ਬੇਬੀ ਫੂਡ ਤੋਂ ਕਿਵੇਂ ਰਹਿ ਸਕਦਾ ਹੈ।" ਚਿੰਤਾ ਹਰਨ ਬਾਬੂ ਨੇ ਜ਼ੋਰ ਦਾ ਠਹਾਕਾ ਮਾਰਿਆ, "ਬੇਬੀ ਫੂਡ ਦੇ ਲਈ ਬਾਨੋ ਆਈ ਸੀ, ਪਰ ਡੇਢ ਮਹੀਨਾ ਪਹਿਲਾਂ ਬੇਬੀ ਫੂਡ ਕੰਪਨੀ ਦੇ ਸਾਹਿਬ ਨੂੰ ਕਹਿ ਕੇ ਉਸ ਦਾ ਕੋਟਾ ਕਰਵਾ ਦਿਤਾ ਸੀ। ਹੁਣ ਤਾਂ ਡੇਢ ਸਾਲ ਦੇ ਲਈ ਉਸ ਨੂੰ ਕੋਈ ਚਿੰਤਾ ਨਹੀਂ।"

"ਤਦ ਫੇਰ" ਮੈਂ ਝਿਪ ਕੇ ਰਹਿ ਗਿਆ।

ਚਿੰਤਾ ਹਰਨ ਬਾਬੂ ਬੋਲੇ, "ਬਾਨੋ ਦਾ ਬਾਬਾ ਰੇਲਵੇ ਬੁਕਿੰਗ ਆਫਿਸ ਵਿਚ ਹੈ। ਵਕਤ ਬੇਵਕਤ ਟਿਕਟ ਰਿਜ਼ਰ-ਵੇਸ਼ਨ ਦਾ ਜੋੜ-ਤੋੜ ਕਰਕੇ ਬੜੀ ਕਿਰਪਾ ਕਰਦੇ ਹਨ। ਉਹਨਾਂ ਦੇ ਪੋਤੇ ਦੇ ਲਈ ਮੈਂ ਸਭ ਕੁਝ ਕਰਾਂਗਾ, ਪਰ ਅੱਜ ਉਹਨਾਂ ਦੀ ਧੀ ਮੈਨੂੰ ਕੁਝ ਮੁਸ਼ਕਿਲ ਵਿਚ ਪਾ ਗਈ ਹੈ।"

"ਪਰ ਮਾਮਲਾ ਕੀ ਹੈ ?" ਮੈਂ ਬੜੀ ਬੇਸਬਰੀ ਦੇ ਨਾਲ ਪੁਛਿਆ।

ਚਿੰਤਾ ਹਰਨ ਬਾਬੂ ਨੇ ਭੇਦ-ਭਰੇ ਅੰਦਾਜ਼ ਵਿਚ ਹੌਲੀ ਜਿਹੇ ਕਿਹਾ, "ਸਕੂਲ ਵਿਚ ਦਾਖਲੇ ਦੇ ਲਈ ਤਦਬੀਰ ਕਰਨੀ ਹੈ। ਇਸ ਸੰਬੰਧ ਵਿਚ, ਬਹੁਤ ਕਰਕੇ, ਲੋਕਾਂ ਦੀ ਪੰਜ ਵਰ੍ਹੇ ਬਾਅਦ ਹੀ ਨੀਂਦ ਖੁਲ੍ਹਦੀ ਹੈ, ਪਰ ਉਸ ਵਕਤ ਤਕ ਪਾਣੀ ਸਿਰ ਉਪਰ ਦੀ ਲੰਘ ਚੁਕਾ ਹੁੰਦਾ ਹੈ। ਇਸੇ ਲਈ ਮੈਂ ਬਾਨੋ ਦੇ ਬਾਬਾ ਨਿਸ਼ਾ ਨਾਥ ਬਾਬੂ ਨੂੰ ਸਮੇਂ ਸਿਰ ਚੇਤੇ ਕਰਵਾ ਦੇਣ ਦੇ ਲਈ ਕਹਿ ਦਿਤਾ ਸੀ।"

"ਕਮਾਲ ਐ ! ਬੱਚੇ ਦੀ ਉਮਰ ਤਾਂ ਸਿਰਫ ਢਾਈ ਮਹੀਨੇ ਦੀ ਹੈ ਅਤੇ ਇਹਨਾਂ ਨੇ ਹੁਣੇ ਤੋਂ ਤੁਹਾਨੂੰ ਪਰੇਸ਼ਾਨ ਕਰਨਾ ਸ਼ੁਰੂ ਕਰ ਦਿਤਾ ਹੈ ?" ਚਿੰਤਾ ਹਰਨ ਬਾਬੂ ਨੇ ਧੀਰਜ ਨਾਲ ਜੁਆਬ ਦਿਤਾ, "ਜ਼ਰਾ ਮਾਤਰ ਸਮੇਂ ਤੋਂ ਪਹਿਲਾਂ ਨਹੀਂ ਹੈ, ਸਗੋਂ ਬਾਨੋ ਨੇ ਕੁਝ ਦੇਰ ਹੀ ਕਰ ਦਿਤੀ ਹੈ। ਸਕੂਲ 'ਚ ਰੀਏਕਟਰ ਗੋਪੀ ਬਾਸੂ ਤੀਕ ਪਹੁੰਚ ਲਗਾਣੀ ਹੋਵੇਗੀ। ਮੇਰੇ ਉਮੀਦਵਾਰ ਦਾ ਦਾਖਲਾ ਤਾਂ ਹੋ ਹੀ ਜਾਵੇਗਾ। ਪਰ ਤੁਹਾਨੂੰ ਇਹ ਦੱਸ ਦਿਆਂ ਕਿ ਦੂਰ-ਅੰਦੇਸ਼ ਲੋਕ ਪਤਨੀ ਦੇ ਗਰਭ ਧਾਰਨ ਹੁੰਦਿਆਂ ਹੀ ਸਕੂਲ ਵਿਚ ਦਰਖਾਸਤ ਦੀਆਂ ਦੋ ਨਕਲਾਂ ਜਮ੍ਹਾਂ ਕਰਵਾ ਦੇਂਦੇ ਹਨ।"

"ਦੋ ਨਕਲਾਂ ਕਿਸ ਲਈ ?" ਮੈਂ ਜਾਨਣਾ ਚਾਹਿਆ।

"ਸਿਆਣਪ ਦੀ ਗੱਲ ਹੈ" ਚਿੰਤਾ ਹਰਨ ਬਾਬੂ ਨੇ ਜੁਆਬ ਦਿਤਾ, "ਇਕ ਤਾਂ ਮੁੰਡਿਆਂ ਦੇ ਸਕੂਲ ਵਿਚ, ਦੂਜੀ ਕੁੜੀਆਂ ਦੇ ਸਕੂਲ ਵਿਚ। ਕੀ ਪਤਾ ਕੁੜੀ ਹੋਵੇਗੀ ਕਿ ਮੁੰਡਾ ? ਖੈਰ ਗੋਪੀ ਬਾਸੂ ਮੇਰੀ ਦਰਖਾਸਤ ਨੂੰ ਅੱਖੋਂ ਪਰੋਖੇ ਨਹੀਂ ਕਰ ਸਕਦੇ, ਕਿਉਂ ਜੋ ਉਹਨਾਂ ਨੂੰ ਸਾਲ ਵਿਚ ਤਿੰਨ ਜਾਂ ਚਾਰ ਵਾਰੀ, ਆਖਰੀ ਵਕਤ ਹੀ ਰੇਲਵੇ ਰਿਜ਼ਰਵੇਸ਼ਨ ਦੀ ਲੋੜ ਪੈਂਦੀ ਹੈ। ਤਦ ਇਸ ਨਾਚੀਜ਼ ਨੂੰ ਹੀ ਚੇਤੇ ਕਰਦੇ ਹਨ।"

ਅਗਲੀ ਵਾਰ ਜਦੋਂ ਮੈਂ ਚਿੰਤਾ ਹਰਨ ਬਾਬੂ ਦੇ ਗਿਆ ਤਾਂ ਦੇਖਿਆ ਕਿ ਲੋਹੇ ਦੇ ਇਕ ਬਹੁਤ ਵਡੇ ਸੰਦੂਕ ਦੀ ਚਾਬੀ ਉਹਨਾਂ ਦੇ ਹੱਥ 'ਚ ਹੈ। "ਕਿਉਂ ਜੀ, ਘਰ ਵਿਚ ਬੈਂਕ ਖੋਲ੍ਹ ਰੱਖੀ ਹੈ ? ਕੀ ਘਰ ਵਿਚ ਸੋਨਾ, ਚਾਂਦੀ, ਹੀਰੇ, ਜਵਾਹਰਾਤ ਦੇ ਬਹੁਤ ਸਾਰੇ ਗਹਿਣੇ ਰਖੇ ਹੋਏ ਹਨ ?" ਮੈਂ ਪੁਛਿਆ। ਚਿੰਤਾ ਹਰਨ ਬਾਬੂ ਨੇ ਤਸੱਲੀ ਨਾਲ ਉੱਤਰ ਦਿਤਾ, "ਹੀਰੇ ਜਵਾਹਰਾਤ ਹੀ ਦੁਨੀਆਂ ਦੀ ਸਭ ਤੋਂ ਵਧ ਕੀਮਤੀ ਚੀਜ਼ਾਂ ਨਹੀਂ ਹਨ, ਸ਼ੰਕਰ ਬਾਬੂ !"

"ਉਸ ਤੋਂ ਵੀ ਵਧ ਕੀਮਤੀ ਚੀਜ਼ ਹੈ ਪਲੈਟੀਨਮ, ਜਾਣਕਾਰੀ ਦੀ ਕਿਤਾਬ ਵਿਚ ਮੈਂ ਇਹ ਪੜ੍ਹਿਆ ਹੈ।" "ਉਸ ਨਾਲੋਂ ਵੀ ਵਧ ਕੀਮਤੀ ਚੀਜ਼ ਹੈ", ਚਿੰਤਾ ਹਰਨ ਬਾਬੂ ਗੰਭੀਰਤਾ ਨਾਲ ਬੋਲੇ, "ਸਭ ਤੋਂ ਵਧ ਕੀਮਤੀ ਚੀਜ਼ ਤਾਂ ਸੇਹਤ ਹੈ।"

"ਪਰ ਉਸ ਨੂੰ ਤਾਂ ਤੁਸੀਂ ਸੰਦੂਕ ਵਿਚ ਬੰਦ ਕਰਨ ਤੋਂ ਰਹੇ", ਮੈਂ ਕਿਹਾ। ਚਿੰਤਾ ਹਰਨ ਬਾਬੂ ਉਠ ਖੜੋਤੇ, ਸੰਦੂਕ ਖੋਲ੍ਹਿਆ ਅਤੇ ਟਾਰਚ ਜਗਾ ਕੇ ਮੈਨੂੰ ਕਹਿਣ ਲਗੇ, "ਦੇਖੋ ਕੀ ਸ਼ੈਅ ਹੈ?" ਅੰਦਰ ਦੋ ਤਿੰਨ ਟਰਾਮ ਦੇ ਟਿਕਟ ਅਤੇ ਚਿੰਤਾ ਹਰਨ ਬਾਬੂ ਦੀ ਪ੍ਰਸਿਧ ਲਾਲ ਰੰਗ ਦੀ ਪਤਿਆਂ ਵਾਲੀ ਪੁਸਤਕ ਪਈ ਹੋਈ ਸੀ। ਚਿੰਤਾ ਹਰਨ ਬਾਬੂ ਬੋਲੇ, ਅੱਜ ਕਲ੍ਹ ਸਾਰੀਆਂ ਗੱਲਾਂ ਚੇਤੇ ਨਹੀਂ ਰਹਿੰਦੀਆਂ, ਇਸ ਲਈ ਇਹ ਨਾਂ-ਪਤੇ ਵਾਲੀ ਕਿਤਾਬ ਬਹੁਤ ਜ਼ਰੂਰੀ ਹੋ ਗਈ ਹੈ। ਇਸ ਦੇ ਵਿਚ ਕੰਮ ਅਨੁਸਾਰ ਨਾਂ, ਪਤਾ, ਟੈਲੀਫੂਨ ਨੰਬਰ ਸਭ ਕੁਝ ਲਿਖਿਆ ਹੋਇਆ ਹੈ।"

"ਮੇਰਾ ਨਾਂ ਹੈ?" ਮੈਂ ਆਪਣੀ ਉਤਸੁਕਤਾ ਨੂੰ ਦਬਾ ਨਾ ਸਕਿਆ।

"ਏਥੇ ਦੇਖੋ, ਇਹ ਰਿਹਾ...ਪਰ ਖਾਲੀ ਵਾਲੇ ਭਾਗ ਵਿਚ। ਜਿਨ੍ਹਾਂ ਦੇ ਪਾਸੋਂ ਕੋਈ ਮਦਦ ਨਹੀਂ ਮਿਲ ਸਕਦੀ, ਇਹੋ ਜਹੇ ਜਾਣ-ਪਹਿਚਾਣ ਵਾਲੇ ਲੋਕਾਂ ਦੇ ਨਾਂ ਇਸ ਭਾਗ ਵਿਚ ਲਿਖਦਾ ਹਾਂ।" ਇਸ ਤੋਂ ਬਾਅਦ ਉਹ ਫੇਰ ਆਪਣੇ ਖਾਤੇ ਦੇ ਬਾਰੇ ਦੱਸਣ ਲੱਗੇ, "ਇਕ ਜ਼ਮਾਨਾ ਸੀ ਜਦੋਂ ਪੂਰੀ ਜ਼ਿੰਦਗੀ ਵਿਚ ਬਸ ਦੋ ਜਾਂ ਤਿੰਨ ਵਾਰ ਹੀ ਕਿਸੇ 'ਰਸੂਖ' ਦੀ ਲੋੜ ਪੈਂਦੀ ਸੀ।"

"ਨੌਕਰੀ ਅਤੇ ਵਿਆਹ?" ਮੈਂ ਜਾਨਣਾ ਚਾਹਿਆ।

"ਬਿਲਕੁਲ ਠੀਕ ਸਮਝੇ", ਚਿੰਤਾ ਹਰਨ ਨੇ ਜੁਆਬ ਦਿਤਾ, "ਪਰ ਵਧਦੇ ਵਧਦੇ ਹੁਣ ਇਹ ਮਾਮਲਾ ਬਹੁਤ ਪੇਚੀਦਾ ਹੋ ਗਿਆ ਹੈ। ਕਦੇ ਕੇਵਲ ਇਕੋ ਡਾਕਟਰ ਦੇ ਨਾਲ ਜਾਣ-ਪਹਿਚਾਣ ਹੋਣ ਨਾਲ ਕੰਮ ਚੱਲ ਜਾਂਦਾ ਸੀ। ਪਰ ਹੁਣ ਮੇਰੇ ਖਾਤੇ ਵਿਚ ਹੀ ਦੇਖ ਲਵੋ...ਅੱਖਾਂ ਦਾ ਡਾਕਟਰ, ਨੱਕ ਦਾ ਡਾਕਟਰ, ਬੱਚਿਆਂ ਦਾ ਡਾਕਟਰ, ਇਸਤਰੀਆਂ ਦਾ ਡਾਕਟਰ, ਬੁੱਢਿਆਂ ਦਾ ਡਾਕਟਰ, ਹੱਡੀ ਦਾ ਡਾਕਟਰ, ਛਾਤੀ ਦਾ ਡਾਕਟਰ, ਪੇਟ ਦਾ ਡਾਕਟਰ ...ਅਤੇ ਇਸ ਦੇ ਬਾਵਜੂਦ ਇਕ ਹੀ ਡਾਕਟਰ ਤੇ ਟੇਕ ਰੱਖਣੀ 'ਸੇਫ਼' ਨਹੀਂ ਹੈ। ਆਪਾਤ-ਕਾਲ ਵਿਚ ਜਾਂ ਤਾਂ ਟੈਲੀਫੂਨ ਖਰਾਬ ਜਾ ਉਹ ਬਾਹਰ ਗਿਆ ਹੈ। ਇੰਝ ਹਰ ਪ੍ਰਕਾਰ ਦੇ ਦੋ ਡਾਕਟਰਾਂ ਦੇ ਨਾਲ ਜਾਣ-ਪਹਿਚਾਣ ਹੋਣੀ ਜ਼ਰੂਰੀ ਹੈ। ਏਥੋਂ ਤੀਕ ਕਿ ਦੋ ਦੇ ਨਾਲ ਵੀ ਕੰਮ ਨਹੀਂ ਚਲਦਾ। ਉੱਤਰ ਕਲਕੱਤਾ ਦੇ ਹਸਪਤਾਲ, ਦੱਖਣ ਦੇ ਹਸਪਤਾਲ, ਪੂਰਬ ਦੇ ਹਸਪਤਾਲ, ਪੱਛਮ ਦੇ ਹਸਪਤਾਲ ਸਭ ਦੂਰ ਦੂਰ ਹਨ। ਹੁਣ ਕਿਸੇ ਦੋਸਤ ਨੂੰ ਕਦੋਂ ਕਿਸੇ ਹਸਪਤਾਲ ਦੀ ਲੋੜ ਪੈ ਜਾਵੇ। ਭਗਵਾਨ ਹੀ ਜਾਣਦਾ ਹੈ। ਡਾਕਟਰ ਦਾ ਨੁਸਖ਼ਾ ਮਿਲਣ ਤੇ ਹੀ ਰੋਗ ਦੂਰ ਨਹੀਂ ਹੋ ਜਾਂਦਾ। ਦਵਾ ਚਾਹੀਦੀ ਹੈ। ਕਿਹੜੀ ਦਵਾ ਕਦੋਂ ਮਾਰਕੀਟ ਤੋਂ ਅਲੋਪ ਹੋ ਜਾਵੇ ਕੋਈ ਵੀ ਨਹੀਂ ਜਾਣਦਾ। ਇਸੇ ਲਈ ੩੭ ਵੱਡੀਆਂ ਵੱਡੀਆਂ ਦਵਾ-ਸਾਜ਼ ਕੰਪਨੀਆਂ ਅਤੇ ਉਹਨਾਂ ਦੇ ਮਾਲਕਾਂ ਦੇ ਬਾਰੇ ਸੰਖੇਪ ਜਾਣਕਾਰੀ ਇਸ ਖਾਤੇ ਦੇ ਵਿਚ ਲਿਖੀ ਹੋਈ ਹੈ। ਇੰਝ ਹੀ ਵਕੀਲਾਂ ਦਾ ਮਾਮਲਾ ਵੀ ਹੈ ਦੀਵਾਨੀ, ਫੌਜਦਾਰੀ, ਵਿਕਰੀ ਟੈਕਸ, ਇਨਕਮ ਟੈਕਸ, ਜ਼ਮਾਨਤ, ਹਲਫ਼ੀਆ ਬਿਆਨ ਦੇ ਵਕੀਲ, ਇਸ ਤੋਂ ਉਪਰੰਤ ਸਿਆਲਦਾ ਦੇ ਵਕੀਲ, ਸਿਟੀ ਕੋਰਟ ਦੇ ਵਕੀਲ, ਹਾਵੜਾ ਦੇ ਵਕੀਲ, ਕਦੋਂ ਕਿਸ ਦੀ ਲੋੜ ਪੈ ਜਾਵੇ...ਭਗਵਾਨ ਹੀ ਜਾਣਦਾ ਹੈ। ਹਰ ਥਾਂ ਤੇ ਰਸੂਖ ਰਖਿਆ ਹੋਇਆ ਹੈ, ਤਾਂ ਜੋ ਚਿੰਤਾ ਹਰਨ ਦਾ ਨਾਂ ਸੁਣਦਿਆਂ ਹੀ ਇਹਨਾਂ ਲੋਕਾਂ ਨੂੰ ਪਤਾ ਲਗ ਜਾਵੇ।"

ਇਸ ਤੋਂ ਬਾਅਦ ਚਿੰਤਾ ਹਰਨ ਬਾਬੂ ਬੋਲੇ, "ਕਦੇ ਕਦੇ ਸੋਚਦਾ ਹਾਂ 'ਚਿੰਤਾ ਹਰਨ ਦੀ ਚਿੰਤਾ ਧਾਰਾ' ਨਾਂ ਦੀ ਇਕ ਕਿਤਾਬ ਲਿਖ ਦਿਆਂ। ਮੈਂ ਹਿਸਾਬ ਲਗਾਇਆ ਕਿ ਇਕ ਸਾਧਾਰਨ ਜੀਵਨ ਬਤੀਤ ਕਰਨ ਦੇ ਲਈ ਕਿੰਨੀ ਵਾਰ ਸਿਫਾਰਸ਼ ਕਰਵਾਣ ਦੀ ਲੋੜ ਪੈਂਦੀ ਹੈ। ਜਨਮ ਦੇ ਸਮੇਂ ਹਸਪਤਾਲ ਦੇ ਵਿਚ ਦਾਖਲੇ ਤੋਂ ਲੈ ਕੇ ਅਕਾਲ-ਚਲਾਣੇ ਮਗਰੋਂ ਸ਼ਮਸ਼ਾਨ, ਮੌਤ ਦਾ ਟੈਕਸ ਅਤੇ ਵਿਰਾਸਤ ਦੇ ਸਰਟੀਫਿਕੇਟ ਤੀਕ ਲਗਪਗ ੧੭੭੦ ਵਾਰ। ਉਹ ਵੀ ਜੇਕਰ ਉਮਰ ਸੱਠਾਂ ਦੀ ਹੋਵੇਗੀ ਤਦ। ਜੇਕਰ ਯਕੀਨ ਨਹੀਂ ਆ ਰਿਹਾ ਤਾਂ ਹਿਸਾਬ ਲਗਾ ਕੇ ਦੇਖ ਲਵੋ। ਇਹ ਗਿਣਤੀ ਵੀ ਸਿਰਫ ਅਜ ਤਕ ਦੀ ਹੈ। ਛੇਤੀ ਹੀ ਕੁਝ ਹੋਰ ਵੀ ਵਧ ਸਕਦੀ ਹੈ।"

ਚਿੰਤਾ ਹਰਨ ਬਾਬੂ ਸੱਚੀਂ ਹੀ ਇਕ ਮਹਾਨ ਵਿਅਕਤੀ ਹਨ। ਸਿਫਾਰਸ਼ ਕਰਨਾ ਉਹਨਾਂ ਦਾ ਨਸ਼ਾ ਜਾਂ ਪੇਸ਼ਾ ਨਹੀਂ ਹੈ। ਇਹ ਇਹਨਾਂ ਦਾ ਮਿਸ਼ਨ ਹੈ, ਲਕਸ਼ ਹੈ। ਉਹ ਇਸ ਪ੍ਰਕਾਰ ਦੇ ਕਦੀ ਵੀ ਪੈਸੇ ਵਸੂਲ ਨਹੀਂ ਕਰਦੇ। ਫੇਰ ਵੀ, ਮੈਂ ਇਕ ਬੇਸਮਝੀ ਵਿਚ ਪੁਛ ਹੀ ਲਿਆ, "ਕੀ ਸੱਚ ਹੀ

ਸਿਫਾਰਿਸ਼ ਦਾ ਸਿੱਟਾ ਹਮੇਸ਼ਾ ਚੰਗਾ ਹੀ ਹੁੰਦਾ ਹੈ ?" ਉਸ ਦਿਨ ਸਾਡੀ ਮਹਿਫ਼ਲ ਵਿਚ ਤਰਾਪਦ ਵੀ ਮੌਜੂਦ ਸੀ। ਉਹ ਬੋਲ ਉਠਿਆ, "ਬੇਸ਼ਕ, ਜੇਕਰ ਸਿਫ਼ਾਰਸ਼ ਨਾ ਹੁੰਦੀ ਤਾਂ ਨਾ ਮੇਰੀ ਬਦਲੀ ਹੋਣੀ ਸੀ . ਅਤੇ ਮਾਧਵੀ ਨੇ ਮੇਰੀ ਜੀਵਨ ਨਹੀਂ ਸੀ ਬਣਨਾ।" ਚਿੰਤਾ ਹਰਨ ਬਾਬੂ ਕੁਝ ਦੇਰ ਖੋਏ ਜਿਹੇ ਰਹੇ। ਫੇਰ ਗੰਭੀਰਤਾ ਨਾਲ ਬੋਲੇ, "ਸਿਫ਼ਾਰਸ਼ ਦਾ ਸਿੱਟਾ ਖਰਾਬ ਕਿਉਂ ਹੋਵੇਗਾ ? ਹੁਣ ਤਕ ਮੇਰੇ ਹੱਥੀਂ ਹਜ਼ਾਰਾਂ ਲੋਕਾਂ ਦਾ ਖਾਲਿਸ ਭਲਾ ਹੀ ਹੋਇਆ ਹੈ। ਮੈਂ ਤਾਂ ਕੇਵਲ ਸਾਧਨ ਮਾਤਰ ਹਾਂ। ਵੱਡੀ ਹੱਦ ਤਕ ਟੈਲੀਫੂਨ ਐਕਸਚੇਂਜ ਵਾਂਗ ਹਾਂ। ਇਸ ਦੀ ਲਾਇਨ ਨੂੰ ਉਸਦੀ ਲਾਇਨ ਦੇ ਨਾਲ ਮਿਲਾ ਦੇਂਦਾ ਹਾਂ।"

ਠੀਕ ਉਸੇ ਸਮੇਂ ਚਿੰਤਾ ਹਰਨ ਬਾਬੂ ਦੇ ਬੂਹੇ ਦੀ ਘੰਟੀ ਵੱਜੀ। ਗਤੀ ਗੋਵਿੰਦ ਸਾਧੂ ਖਾਂ ਆਣ ਪਧਾਰੇ ! ਚਿੰਤਾ ਹਰਨ ਖਿਮਾ-ਯਾਚਨਾ ਕਰਕੇ ਗਤੀ ਗੋਵਿੰਦ ਦੇ ਨਾਲ ਦੂਸਰੇ ਕਮਰੇ ਵਿਚ ਚਲੇ ਗਏ। ਤਰਾਪਦ ਨੇ ਹੌਲੀ ਦੇਣੇ ਕਿਹਾ, "ਅਛਾ, ਤਾਂ ਗਤੀ ਗੋਵਿੰਦ ਨੇ ਏਥੇ ਵੀ ਚੱਕਰ ਚਲਾ ਰਖਿਆ ਹੈ ? ਸੁਣਿਆ ਹੈ ਕਿ ਇਹਨਾਂ ਦੇ ਕਤਲ ਹੋ ਗਿਆ ਹੈ।" ਤਕਰੀਬਨ ਪੰਦਰਾਂ ਮਿੰਟਾਂ ਬਾਅਦ ਗਤੀ ਗੋਵਿੰਦ ਨੂੰ ਚਿੰਤਾ ਹਰਨ ਨੇ ਵਿਦਾ ਕਰ ਦਿਤਾ। ਖੁਦ ਕੁਰਸੀ ਤੇ ਆ ਬੈਠੇ ਅਤੇ ਬੋਲੇ, "ਮਸਲਾ ਜ਼ਰਾ ਟੇਢਾ ਹੈ। ਪਤਾ ਨਹੀਂ ਕਿਉਂ ਲੋਕਾਂ ਦੇ ਛੋਕਰੇ ਸ਼ਰਾਬ ਅਤੇ ਔਰਤ ਦੇ ਚੱਕਰ ਵਿਚ ਆ ਜਾਂਦੇ ਹਨ ?" ਪਤਾ ਲਗਿਆ ਕਿ ਚਾਂਦੂ (ਗਤੀ ਗੋਵਿੰਦ ਦਾ ਭਤੀਜਾ) ਆਪਣੀ ਰਖੇਲ ਦੇ ਕਤਲ ਦੇ ਦੋਸ਼ ਵਿਚ ਗ੍ਰਿਫ਼ਤਾਰ ਹੋ ਗਏ ਹਨ। ਮੁਕਦਮੇ ਦੀ ਸੁਣਵਾਈ ਹੋ ਰਹੀ ਹੈ। ਫਾਂਸੀ ਹੋਣੀ ਹੈ। ਗਤੀ ਗੋਵਿੰਦ ਕਹਿਕੇ ਗਿਆ ਹੈ ਕਿ ਲੋੜ ਹੈ ਤਾਂ ਲਖਾਂ ਰੁਪੈ ਖਰਚ ਕਰੇਗਾ। ਉਸਨੂੰ ਉਮਰ ਕੈਦ ਕਰਵਾ ਦੇਵੋ।

ਜਦੋਂ ਦੀ ਇਹ ਕਹਾਣੀ ਹੈ ਓਦੋਂ ਕੋਰਟ ਵਿਚ ਜਿਊਰੀ ਹੋਇਆ ਕਰਦੀ ਸੀ। ਚਿੰਤਾ ਹਰਨ ਬੋਲੇ, "ਤਜਰਬਾਕਾਰ ਵਿਉਪਾਰੀ ਦੀ ਭਾਂਤੀ ਗਤੀ ਗੋਵਿੰਦ ਨੇ ਕੰਮ ਕੀਤਾ ਹੈ। ਪੈਸੇ ਖਰਚ ਕੇ ਜਿਊਰੀ ਦੇ ਮੈਂਬਰਾਂ ਦੇ ਨਾਂ ਅਤੇ ਪਤੇ ਪਰਾਪਤ ਕਰ ਲਏ ਹਨ।"

ਮੈਂ ਸੋਚ ਵਿਚ ਪੈ ਗਿਆ 'ਅਤੇ ਬੋਲਿਆ, "ਕੀ ਕਹਿ ਰਹੇ ਹੋ ਤੁਸੀਂ ? ਜਿਊਰੀ ਦੇ ਮੈਂਬਰਾਂ ਨਾਲ ਸਾਂਢਾ ਗਾਂਢਾ ਅਦਾਲਤ ਦੀ ਮਾਣ ਹਾਨੀ ਹੈ। ਇਸ ਤੋਂ ਭਾਵ ਹੈ ਅਣਮਿਥੇ ਸਮੇਂ ਦੇ ਲਈ ਜੇਲ੍ਹ।" ਚਿੰਤਾ ਹਰਨ ਬੋਲੇ, "ਚੰਦੂ ਨੇ ਜਿਸ ਕੁੜੀ ਦਾ ਗਲ ਘੁਟਿਆ ਹੈ ਉਹ ਤਾਂ ਮਰ ਹੀ ਗਈ ਹੈ। ਇਕ ਹੋਰ ਨੂੰ ਮਾਰਨ ਦੀ ਕੀ ਲੋੜ ਹੈ ? ਜੰਗ, ਇਸ਼ਕ ਅਤੇ ਮੁਕਦਮੇਬਾਜ਼ੀ ਵਿਚ ਕੋਈ ਚੀਜ਼ ਨਾਜਾਇਜ਼ ਨਹੀਂ ਹੁੰਦੀ ਸ਼ੰਕਰ ਬਾਬੂ। ਮੈਂ ਚਾਂਦੂ ਨੂੰ ਉਮਰ ਕੈਦ ਕਰਵਾ ਕੇ ਰਹਾਂਗਾ। ਨਹੀਂ ਤਾਂ ਮੇਰਾ ਨਾਂ ਚਿੰਤਾ ਹਰਨ ਚੈਟਰਜੀ ਨਹੀਂ।"

ਇਸ ਤੋਂ ਬਾਅਦ ਲਗ ਪਗ ਇਕ ਮਹੀਨਾ ਮੈਨੂੰ ਸ਼ਹਿਰ ਤੋਂ ਬਾਹਰ ਰਹਿਣਾ ਪਿਆ। ਪਰਤ ਦੇ ਵਦੂਸੀ ਦੀਦੀ ਦੇ ਚੱਕਰ ਵਿਚ ਉਲਝ ਗਿਆ। ਅਗਲੇ ਦਿਨ ਉਹਨਾਂ ਦੇ ਗਿਆ ਤਾਂ ਉਹ ਖੜਾ ਹੋ ਕੇ ਬੋਲੇ, "ਹੁਣ ਤੇਰੇ ਆਣ ਦਾ ਵਕਤ ਹੋਇਆ ਹੈ। ਮਾਸੀ ਦੀ ਧੀ ਕੀ ਭੈਣ ਨਹੀਂ ਹੁੰਦੀ ? ਖੈਰ ਤੈਨੂੰ ਇਕ ਕੁੜੀ ਨੂੰ ਬਾਹਰ ਭੇਜਣ ਦੇ ਵਿਚ ਮਦਦ ਕਰਨੀ ਹੋਵੇਗੀ। ਮੇਰੀ ਇਜ਼ਤ ਹੁਣ ਤੇਰੇ ਹੱਥ ਵਿਚ ਹੈ।" ਵਦੂਸੀ ਦੀਦੀ ਨੂੰ ਮੈਂ ਦਸਿਆ, "ਪਾਸਪੋਰਟ ਆਦਿ ਦਾ ਮੈਨੂੰ ਕੁਝ ਗਿਆਨ ਨਹੀਂ ਹੈ। ਬਾਹਰਲੇ ਮੁਲਕ ਇਕ ਵਾਰ ਗਿਆ ਸੀ ਉਹ ਵੀ ਕਿਸੇ ਦੂਜੇ ਦੇ ਰਹਿਮ ਅਤੇ ਕਿਰਪਾ ਦੁਆਰਾ। ਮੈਂ ਇਸ ਸੰਬੰਧੀ ਕੁਝ ਨਹੀਂ ਕਰ ਸਕਦਾ ਹਾਂ। ਵਦੂਸੀ ਦੀਦੀ ਨਾਰਾਜ਼ ਹੋ ਗਈ। "ਤੈਨੂੰ ਨੰਗ ਧੜੰਗ ਫਿਰਦੇ ਨੂੰ ਦੇਖਿਆ ਹੈ ਅਤੇ ਹੁਣ ਤੂੰ ਮੇਰੇ ਸਾਹਮਣੇ ਗਲਾਂ ਬਣਾ ਰਿਹਾ ਹੈ। ਤੂਤੂ ਤੋਂ ਸੁਣਿਆ ਹੈ ਕਿ ਚਿੰਤਾ ਹਰਨ ਜੀ ਨਾਲ ਤੇਰੀ ਵਾਹਵਾ ਬਣੀ ਹੈ।" ਵਦੂਸੀ ਦੀਦੀ ਨੂੰ ਮੈਂ ਯਕੀਨ ਦਿਵਾਉਣ ਦੀ ਕੋਸ਼ਿਸ਼ ਕੀਤੀ ਕਿ ਚਿੰਤਾ ਹਰਨ ਨੂੰ ਮੈਂ ਬਹੁਤ ਘਟ ਜਾਣਦਾ ਹਾਂ ਅਤੇ ਉਹਨਾਂ ਦੇ ਪਾਸੋਂ ਮੈਂ ਕਦੇ ਕੋਈ ਕਿਸੇ ਪਰਕਾਰ ਦਾ ਲਾਭ ਨਹੀਂ ਉਠਾਇਆ।"

"ਬਸ, ਬਸ, ਵਦੂਸੀ ਦੀਦੀ ਨੇ ਮੈਨੂੰ ਟੋਕਿਆ, "ਤੇਰਾ ਭਰਾ ਇਸ ਵਾਰੀ ਕਿਸ ਦੇ ਦਿਤੇ ਹੋਏ ਟਿਕਟ ਤੇ ਟੈਸਟ ਮੈਚ ਦੇਖ ਕੇ ਆਇਆ ਹੈ ?"

ਮੇਰਾ ਸਰੀਰ ਠੰਡਾ ਪੈਣ ਲੱਗਾ। ਅਛਾ, ਤਾਂ ਫੇਰ ਮੇਰੇ ਘਰ ਦੇ ਲੋਕ ਵੀ ਇਸ ਸਬੰਧ ਤੋਂ ਲਾਭ ਉਠਾ ਰਹੇ ਹਨ। ਪਰ ਕੋਈ ਨਹੀਂ ਮੰਨੇਗਾ ਕਿ ਮੈਨੂੰ ਨਹੀਂ ਪਤਾ ਹੈ। ਵਦੂਸੀ ਦੀਦੀ ਬੋਲੀ, "ਤੈਨੂੰ ਮਗਜ਼ ਨਹੀਂ ਮਾਰਨਾ ਪੈਣਾ। ਚਿੰਤਾ ਹਰਨ ਨੂੰ ਬਸ ਐਨਾ ਦਸ ਦੇਣਾ ਮੈਂ ਤੇਰੀ ਮਾਸੀ ਦੀ ਧੀ ਹਾਂ।" ਪਰ ਉਸ ਦਿਨ ਚਿੰਤਾ ਹਰਨ ਦੇ ਘਰ ਪੁਜ ਕੇ ਮੈਨੂੰ ਬੜਾ ਧੱਕਾ ਵੱਜਾ। ਘੰਟੀ ਵਜਾਂਦਿਆਂ ਹੀ ਨੌਕਰ ਆਇਆ ਅਤੇ ਉਸ ਨੇ ਦਸਿਆ ਕਿ ਚਿੰਤਾ ਹਰਨ ਬਾਬੂ ਕਲਕਤਾ ਵਿਚ ਨਹੀਂ ਹਨ। ਨਾ ਉਮੀਦ ਹੋ ਕੇ ਤਰਾਪਦ ਦੇ ਘਰ ਪੁਜਿਆ।

ਉਸ ਵਕਤ ਚਿੰਤਾ ਹਰਨ ਬਾਬੂ ਦੀ ਬਣਾਈ ਇਹ ਜੋੜੀ ਆਹਮੋ-ਸਾਹਮਣੇ ਬੈਠੀ ਕਾਫ਼ੀ ਪੀ ਰਹੀ ਸੀ। ਮੈਨੂੰ ਦੇਖ ਕੇ ਮਾਧਵੀ ਨੇ ਪੱਲੂ ਨਾਲ ਸਿਰ ਢਕ ਲਿਆ।

ਤਰਾਪਦ ਨੇ ਪੁਛਿਆ, "ਕੀ ਗੱਲ ਹੈ ?" ਮੈਂ ਚਿੰਤਾ ਹਰਨ ਬਾਬੂ ਨੂੰ ਭਾਲ ਰਿਹਾ ਸੀ।" ਸੁਣ ਕੇ ਤਰਾਪਦ ਬੋਲਿਆ, "ਇਕ ਸ਼ਰਮਨਾਕ ਘਟਣਾ ਘਟ ਗਈ ਹੈ। ਚਿੰਤਾ ਹਰਨ ਬਾਬੂ ਨੇ ਆਪਣਾ ਪੁਰਾਣਾ ਮਿਸ਼ਨ ਛਡ ਕੇ ਸਨਿਆਸ ਧਾਰਨ ਕਰ ਲਿਆ ਹੈ।"

"ਇਹ ਕੀ ਬੱਕ ਰਿਹਾ ਹੈਂ ਯਾਰ ?"

"ਸੱਚ ਦਸ ਰਿਹਾ ਹਾਂ, ਉਹ ਕੇਸ ਤੈਨੂੰ ਯਾਦ ਹੈ ਚਿੰਤਾ ਹਰਨ ਬਾਬੂ ਨੇ ਗਤੀ ਗੋਵਿੰਦ ਦੇ ਭਤੀਜੇ ਨੂੰ ਉਮਰ ਕੈਦ ਕਰਵਾਉਣ ਦੀ ਬਹੁਤ ਕੋਸ਼ਿਸ਼ ਕੀਤੀ। ਜਿਊਰੀ ਦੇ ਪਰਧਾਨ ਦਾ ਨਾਂ ਸੀ ਊਨੀ ਸਾਮੰਤਾ। ਕਿੰਨਾ ਰੁਪਿਆ ਉਸ ਨੇ ਹੜੱਪਿਆ ਸੀ, ਪਤਾ ਨਹੀਂ। ਅਦਾਲਤ ਵਿਚ ਮੁਜਰਮ ਨੂੰ ਉਮਰ ਕੈਦ ਹੋ ਗਈ। ਅਹਿਸਾਨਮੰਦ ਗਤੀ ਗੋਵਿੰਦ ਨੇ ਅਦਾਲਤ ਵਿਚ ਹੀ ਚਿੰਤਾ ਬਾਬੂ ਦੇ ਹੱਥ ਫੜ ਲਏ ਅਤੇ ਕਿਹਾ, "ਜੀਵਨ ਭਰ ਤੁਹਾਡਾ ਇਹ ਅਹਿਸਾਨ ਨਾ ਭੁਲਾਂਗਾ।" ਪਰ ਉਸੇ ਰਾਤ ਨੂੰ ਚਿੰਤਾ ਹਰਨ ਨੇ ਆਪਣੀ ਅੰਤਰ-ਆਤਮਾ ਵਲੋਂ ਮਲਾਮਤ ਦੇ ਕਾਰਨ ਇਸ ਸੰਸਾਰ ਨੂੰ ਤਿਆਗ ਦਿਤਾ।"

"ਗਲ ਕੀ ਹੀ ਕਿਹੋ ਜਿਹੀਆਂ ਬੁਝਾਰਤਾਂ ਪਾ ਰਿਹਾ ਹੈਂ ?"

ਤਰਾਪਦ ਬੋਲਿਆ, "ਚਿੰਤਾ ਹਰਨ ਬਾਬੂ ਸ਼ਾਮ ਨੂੰ ਜਿਊਰੀ ਦੇ ਪਰਧਾਨ ਊਨੀ ਸਾਮੰਤ ਦੇ ਪਾਸ ਧੰਨਵਾਦ ਕਰਨ ਦੇ ਲਈ ਗਏ ਸਨ। ਊਨੀ ਸਾਮੰਤ ਠਾਹਕਾ ਮਾਰ ਕੇ ਬੋਲਿਆ, "ਉਮਰ ਕੈਦ ਦੇ ਲਈ ਮੈਨੂੰ ਬਹੁਤ ਘੋਲ ਕਰਨਾ ਪਿਆ। ਇਹ ਅਸੰਭਵ ਸੀ। ਤੁਹਾਡੇ ਨਾਲ ਵਾਇਦਾ ਕੀਤਾ ਸੀ ਕੇਵਲ ਇਸ ਕਰਕੇ।" ਚਿੰਤਾ ਹਰਨ ਨੇ ਪੁਛਿਆ, "ਕਿਉਂ ਕੀ ਜੱਜ ਸਾਹਿਬ ਖਿੱਟਰੇ ਹੋਏ ਸਨ ?"

ਊਨੀ ਸਾਮੰਤ ਨੇ ਇਸ ਵਾਰ ਬੰਬ ਡੇਗਿਆ, "ਮੁਜਰਿਮ ਨੂੰ ਬੇਕਸੂਰ ਰਿਹਾ ਕਰਨ ਦੇ ਲਈ ਸਭ ਦੀ ਹੀ ਸਹਿਮਤੀ ਸੀ। ਪਰ ਕੇਵਲ ਤੁਹਾਡੀ ਇਜ਼ਤ ਦੇ ਲਈ ਕਸ਼ਟ ਉਠਾ ਕੇ ਮੈਂ ਉਮਰ ਕੈਦ ਕਰਵਾਈ।"

"ਚਿੰਤਾ ਹਰਨ ਬਾਬੂ ਉਥੇ ਹੀ ਧਾੜ ਕਰਕੇ ਡਿਗ ਪਏ ਸਨ। ਉਸ ਤੋਂ ਬਾਅਦ ਉਹਨਾਂ ਨੇ ਆਪਣਾ ਮਕਾਨ ਛਡ ਦਿਤਾ ਅਤੇ ਜਾਂਦੇ ਹੋਏ ਕਹਿ ਗਏ ਕਿ ਹੁਣ ਕਿਸੇ ਦੇ ਲਈ ਵੀ ਸਿਫ਼ਾਰਿਸ਼ ਨਹੀਂ ਕਰਨਗੇ।" )⌒(

# ਰਿਸ਼ਤੇ ਨਾਤੇ

—ਗੁਰਦੇਵ ਸਿੰਘ ਹੰਜਰਾ

ਅਚਨਚੇਤ ਵਿਚਾਰ ਆਇਆ ਕਿ ਸਤਿਕਾਰ ਯੋਗ ਮਿੱਤਰ ਨੂੰ ਫੋਨ ਕਰਕੇ ਹਾਲ-ਚਾਲ ਦਾ ਪਤਾ ਕਰਾਂ। ਅਗੋਂ ਉਹਨਾਂ ਦੀ ਧਰਮ ਪਤਨੀ ਜੀ ਬੋਲੇ। ਆਵਾਜ਼ ਪਛਾਣਕੇ ਮੈਂ ਕਿਹਾ, ਭਰਜਾਈ ਜੀ ਸਤਿ ਸ੍ਰੀ ਅਕਾਲ। ਉਹਨਾਂ ਵੀ ਉਸੇ ਤਰ੍ਹਾਂ ਉੱਤਰ ਦਿਤਾ। ਪੁਛਿਆ ਭਾਈ ਸਾਹਿਬ ਕਿਥੇ ਨੇ। ਪਤਾ ਲਗਾ ਤਿੰਨ ਚਾਰ ਦਿਨ ਵਾਸਤੇ ਬਾਹਰ ਗਏ ਨੇ। ਫੋਨ ਰਖ ਦਿਤਾ ਖਿਆਲ ਰਿਸ਼ਤੇ ਨਾਤਿਆਂ ਦੇ ਚੱਕਰ ਵਿਚ ਪੈ ਗਿਆ।

ਇਹ ਮੇਰੇ ਮਿਤਰ ਉਮਰ ਵਿਚ ਮੇਥੋਂ ਛੋਟੇ ਨੇ ਪਰ ਧਾਰਮਕ ਖਿਆਲਾਂ ਦੇ ਹੋਣ ਕਰਕੇ ਮੈਂ ਉਹਨਾਂ ਦਾ ਵਡਿਆਂ ਵਾਲਾ ਸਤਿਕਾਰ ਕਰਦਾ ਹਾਂ। ਆਪ ਵੀ ਸੰਤ ਸੁਭਾ ਪਿਤਾ ਜੀ ਵੀ ਪੂਰਨ ਸੰਤ ਤੇ ਪਰਵਾਰ ਭਗਤਾਂ ਦਾ।

ਅਜ਼ਾਦੀ ਤੋਂ ਪਹਿਲਾਂ ਮਾਤਾ ਪਿਤਾ ਨੂੰ ਲੋਕ ਬੜੇ ਸਰਲ ਤਰੀਕੇ ਤੇ ਸਿਧੇ ਨਾਵਾਂ ਨਾਲ ਸੰਬੋਧਨ ਕਰਦੇ ਸੀ ਖਾਸ ਕਰਕੇ ਪਿੰਡਾਂ ਵਿਚ ਮਾਤਾ ਨੂੰ ਬੇਬੇ, ਚਾਚੀ, ਭਾਬੀ, ਭਾਬੋ ਆਦਿ ਤੇ ਪਿਤਾ ਨੂੰ ਬਾਪੂ ਭਈਆ, ਚਾਚਾ, ਭਾ ਜਾਂ ਭਾਊ ਆਦਿ। ਅਜ ਕਲ ਜ਼ਮਾਨਾ ਤੇਜੀ ਨਾਲ ਬਦਲ ਰਿਹਾ ਏ ਤੇ ਨਾਓਂ ਵੀ ਬਦਲ ਰਹੇ ਨੇ। ਮਾਤਾ ਨੂੰ, ਬੀਜੀ, ਮੱਮੀ, ਮਾਮਾ ਆਦਿ ਤੇ ਪਿਤਾ ਨੂੰ ਪਾਪਾ, ਡੈਡੀ ਤੇ ਡੈਡ ਪਿਤਾ ਨੂੰ ਤਾਂ ਜਿਊਂਦੇ ਨੂੰ ਈ ਡੈਡ (ਮੁਰਦਾ) ਆਮ ਸ਼ਹਿਰਾਂ ਵਿਚ ਪਰਚਲਤ ਹੋ ਗਿਆ ਏ। ਜੇ ਮੱਮੀ ਦਾ ਭਰਾ ਕੋਲ ਹੋਵੇ ਤੇ ਬੱਚਾ ਆਖੇ ਮਾਮਾਂ ਤਾਂ ਦੋਹਾਂ ਭੈਣ ਭਰਾਵਾਂ ਦੇ ਕੰਨ ਖੜੇ ਹੋ ਜਾਂਦੇ ਨੇ ਕਿ ਕਿਹਨੂੰ ਆਵਾਜ਼ ਮਾਰੀ ਏ।

ਵੈਸ ਤਾਂ ਸਾਰੀਆਂ ਕੌਮਾਂ, ਮਜ਼ਹਬਾਂ ਵਿਚ ਏਸੇ ਤਰ੍ਹਾਂ ਰਿਸ਼ਤੇ ਨਾਤੇ ਚਲਦੇ ਨੇ ਪਰ ਸਾਨੂੰ ਤਾਂ ਪੰਜਾਬੀ ਦੇ ਠੇਠ ਰਿਸ਼ਤਿਆਂ ਵਿਚ ਮਿਠਾਸ ਜਾਪਦੀ ਏ ਸ਼ਾਇਦ ਦੂਜੀਆਂ ਕੌਮਾਂ, ਸੂਬਿਆਂ, ਮੁਲਕਾਂ ਵਿਚ ਹੋਵੇ। ਭਰਜਾਈ, ਭਾਬੀ ਦਾ ਰਿਸ਼ਤਾ ਬੜਾ ਸਤਿਕਾਰ ਤੇ ਪਿਆਰ ਦਾ ਰਿਸ਼ਤਾ ਏ। ਵੈਸੇ ਤਾਂ ਭਰਜਾਈ ਭੈਣਾਂ ਵਰਗੀ ਹੁੰਦੀ ਏ ਪਰ ਕਦੀ ਮਾਂ ਦਾ ਰਿਸ਼ਤਾ ਵੀ ਬਣ ਜਾਂਦਾ ਏ। ਜਦੋਂ ਸਾਂਝੇ ਘਰ ਵਿਚ ਭਰਜਾਈ ਛੋਟੇ ਦਿਓਰਾਂ, ਨਨਾਣਾਂ ਨੂੰ ਮਾਂ ਵਾਂਗ ਪਿਆਰ ਦੇਂਦੀ ਏ ਘਰ ਦੀ ਸਾਰੀ ਜ਼ੁਮੇਵਾਰੀ ਸਿਰ ਤੇ ਹੁੰਦੀ ਏ ਤਾਂ ਉਹ ਮਾਂ ਦੀ ਥਾਂ ਲੈ ਲੈਂਦੀ ਏ। ਕਈਆਂ, ਲਿਖਾਰੀਆਂ, ਕਵੀਸ਼ਰਾਂ, ਵਿਦਵਾਨਾਂ ਨੇ ਏਸ ਰਿਸ਼ਤੇ ਤੇ ਕਿਤਾਬਾਂ, ਛਿਠੇ, ਕਵਿਤਾਵਾਂ ਆਦਿ ਲਿਖੇ ਨੇ ਜਿਹੜੇ ਬੁਕ ਸਟਾਲਾਂ ਜਾਂ ਕਿਤਾਬਾਂ ਦੀ ਦੁਕਾਨਾਂ ਤੋਂ ਮਿਲ ਜਾਂਦੇ ਨੇ। ਦਿਓਰ ਭਾਬੀ ਦਾ ਕਿੱਸਾ ਨਨਾਣ ਭਰਜਾਈ ਦੇ ਪਿਆਰ ਦੀਆਂ ਕਹਾਣੀਆਂ ਕਵਿਤਾਵਾਂ ਆਦਿ।

ਮੇਰੇ ਨਜ਼ਦੀਕੀ ਰਿਸ਼ਤੇਦਾਰੀ ਵਿਚ ਦੋ ਜੁੜਵੇਂ ਭਰਾ ਨੇ ਇਕ ਦੀ ਮੰਗਣੀ ਸੱਤ, ਅੱਠ ਮਹੀਨੇ ਪਹਿਲਾਂ ਹੋ ਗਈ। ਪਿਛੋਂ ਦੂਜੇ ਦੀ ਮੰਗਣੀ ਹੋਈ ਤੇ ਨਾਲ ਈ ਵਿਆਹ ਹੋ ਗਿਆ। ਮੈਂ ਮਜ਼ਾਕ ਨਾਲ ਪਹਿਲੇ ਨੂੰ ਕਿਹਾ ਬੜੀ ਸ਼ਰਮ ਦੀ ਗੱਲ ਏ ਮੰਗਣੀ ਤੇਰੀ ਪਹਿਲਾਂ ਹੋਈ ਤੇ ਵਿਆਹ ਦੂਜੇ ਦਾ ਹੋ ਗਿਆ। ਕਹਿੰਦਾ ਬਹੁਤ ਚੰਗਾ ਹੋਇਆ ਏ। ਮੈਂ ਕਿਹਾ ਕਿਦਾਂ? ਕਹਿੰਦਾ ਹੁਣ ਮੈਂ ਦਿਓਰ ਬਣ ਗਿਆ ਹਾਂ ਤੇ ਜੇ ਪਹਿਲਾਂ ਵਿਆਹ ਹੋ ਜਾਂਦਾ ਤਾਂ ਜੇਠ ਬਨਣਾ ਸੀ। ਕਹਿੰਦੇ ਨੇ ਨਾ—"ਛੋਟਾ ਦਿਓਰ ਭਾਬੀਆਂ ਦਾ ਗਹਿਣਾ, ਡੱਬੀ ਵਿਚ ਸਾਂਭ ਰਖਦੀ"। ਮੈਂ ਕਿਹਾ ਜੇ ਜੇਠ ਬਣ ਜਾਂਦਾ ਤਾਂ। ਕਹਿੰਦਾ ਫੇਰ ਹੋਣਾ ਸੀ—"ਮੇਰਾ ਜੇਠ ਬੜਾ ਟੁਟ ਪੈਣਾ, ਹੱਸਦੀ ਦੇ ਦੰਦ ਗਿਣਦਾ"। ਪਹਿਲਾਂ ਵੇਖਣ ਵਿਚ ਆਉਂਦਾ ਸੀ ਕਿ ਦੂਰ ਦੇ ਰਿਸ਼ਤੇ ਵੀ ਬੜੇ ਪਿਆਰ ਨਾਲ ਵਿਆਹ ਸ਼ਾਦੀਆਂ, ਖੁਸ਼ੀਆਂ, ਗਮੀਆਂ, ਤੇ ਇਕਠੇ ਮਿਲ ਬੈਠਦੇ ਸੀ ਔਖੇ ਵੇਲੇ ਇਕ ਦੂਜੇ ਦੇ ਕੰਮ ਆਉਂਦੇ ਸੀ। ਰਿਸ਼ਤੇਦਾਰੀ ਵਿਚ ਕਿਸੇ ਤੇ ਮੁਸੀਬਤ ਪੈ ਜਾਵੇ ਤਾਂ ਮਦਦ ਵਾਸਤੇ ਅਪੜ ਜਾਂਦੇ ਸੀ। ਘੇਸ ਮਾਰਨ ਵਾਲੀ ਕੋਈ ਗਲ ਨਹੀਂ ਸੀ। ਮਿਲਵਰਤਨ, ਭੂਆਂ, ਮਾਸੀਆਂ ਤੇ ਮਾਮੀਆਂ ਦੀਆਂ ਧੀਆਂ, ਅਗੋਂ ਉਹਨਾਂ ਦੀਆਂ ਰਿਸ਼ਤੇ-ਦਾਰੀਆਂ ਤਕ ਸੀ।

ਹੁਣ ਕੁਝ ਤਬਦੀਲੀ ਆ ਗਈ ਏ। ਸ਼੍ਰੀਮਤੀ ਦੇ ਪੇਕੇ ਸਹੇਲੀਆਂ ਜਾਂ ਬਰਖੁਰਦਾਰ ਦੇ ਯਾਰ, ਦੋਸਤ ਈ ਰੌਣਕਾਂ ਵਧਾਉਂਦੇ ਨੇ ਤੇ ਵਿਆਹ ਜਾਂ ਖੁਸ਼ੀਆਂ ਦੇ ਭੰਗੜੇ ਪਾਉਂਦੇ ਨੇ ਰਿਸ਼ਤੇਦਾਰੀਆਂ ਸੀਮਤ ਹੋ ਗਈਆਂ ਨੇ। ਵੈਸੇ ਵੀ ਠੀਕ ਏ ਮਹਿੰਗਾਈ ਦਾ ਸਮਾਂ ਏ ਖਰਚ ਘਟੌਣੇ ਚਾਹੀਦੇ ਨੇ। ਪਰ ਧਿਆਨ ਨਾਲ ਦੇਖਿਆ ਜਾਵੇ ਤਾਂ ਖਰਚੇ ਅਗੇ ਨਾਲੋਂ ਵਧ ਗਏ। ਪਹਿਲਾਂ ਸ਼ਗਨ ਤੇ ਇਕ ਗੁੜ ਦੀ ਰੋੜੀ, ਪੰਜ ਛੁਹਾਰੇ ਤੇ ਕੁਝ ਪਤਾਸੇ ਮਿਸ਼ਰੀ ਮੁੰਡੇ ਦੀ ਝੋਲੀ ਵਿਚ ਪਾ ਕੇ ਰੁਪਿਆ ਹੱਥ ਤੇ ਧਰ ਦਿਤਾ ਜਾਂਦਾ ਸੀ। ਹੁਣ ਪਹਿਲਾਂ ਰੋਕਾ, ਫਿਰ ਠਾਕਾ, ਫਿਰ ਸ਼ਗਨ ਤੇ ਇਕ ਦੂਜੇ ਨੂੰ ਵੇਖਣ ਪਸੰਦ ਦੇ ਵੇਲੇ ਹੋਟਲਾਂ, ਮਠਿਆਈਆਂ ਤੇ ਆਓ ਭਗਤ ਦੇ ਕਿੰਨੇ ਖਰਚੇ ਵਧ ਗਏ ਨੇ। ਬਾਕੀ ਗਲਾਂ ਤਾਂ ਛਡੋ ਸਾਰੇ ਵੇਖਦੇ ਤੇ

ਜਾਣਦੇ ਨੇ ।

ਅਸਲ ਵਿਚ ਤਾਂ ਰਿਸ਼ਤੇਦਾਰ ਈ ਜ਼ਿੰਦਗੀ ਦੇ ਸਾਥੀ ਹੁੰਦੇ ਨੇ । ਯਾਰ ਦੋਸਤ, ਸਹੇਲੀਆਂ ਤਾਂ ਵਕਤੀ ਸਾਥੀ ਨੇ, ਨਵੇਂ ਬਣਦੇ ਪੁਰਾਣੇ ਟੁਟਦੇ ਰਹਿੰਦੇ ਨੇ ।

ਸਰਕਾਰ ਦੇ ਪਰਚਾਰ, ਤੇ ਕੁਝ ਲੋਕਾਂ ਦੀ ਸਮਝਦਾਰੀ ਕਾਰਨ ਬੱਚੇ ਘੱਟ ਪੈਦਾ ਕਰਨ ਦਾ ਰੁਝਾਨ ਹੋ ਰਿਹਾ ਏ, ਹੈ ਵੀ ਠੀਕ, ਮਹਿੰਗਾਈ ਦੇ ਯੁਗ ਵਿਚ ਖਰਚੇ ਪੂਰੇ ਨਹੀਂ ਹੁੰਦੇ ! ਹੋਰ ਵੀ ਗੱਲਾਂ ਦਾ ਦੰਸ਼ ਤੇ ਅਸਰ ਪੈਂਦਾ ਏ ਜ਼ਿਆਦਾ ਆਬਾਦੀ ਨਾਲ ।

ਦੂਜੇ ਪਾਸੇ ਬਹੁਤ ਸਾਰੇ ਰਿਸ਼ਤੇ ਨਾਤੇ ਅਲੋਪ ਹੋ ਰਹੇ ਨੇ । ਇਕੋ ਲੜਕਾ ਹੋਣ ਤੇ ਭੈਣ, ਭਣਵੱਈਆ, ਚਾਚਾ ਚਾਚੀ ਆਦਿ ਰਿਸ਼ਤੇ ਅਗਲੀ ਨਸਲ ਤੋਂ ਛੁਪ ਜਾਣਗੇ । ਕੇਵਲ ਲੜਕੀ ਹੋਣ ਤੇ ਭਰਾ ਭਰਜਾਈ ਤੇ ਅੱਗੋਂ ਮਾਮਾ ਮਾਮੀ ਆਦਿ ਸਬੰਧਤ ਰਿਸ਼ਤੇ ਖਿਸਕ ਜਾਣਗੇ । ਏਸੇ ਤਰ੍ਹਾਂ ਹੋਰ ਮੇਲ ਖਾਂਦੇ ਰਿਸ਼ਤਿਆਂ ਦਾ ਘਟਣਾ ਕੁਦਰਤੀ ਏ ।

ਆਮ ਤੌਰ ਤੇ ਕਹਿੰਦੇ ਸੁਣੀਂਦਾ ਏ ਕਿ ਲੜਕੇ ਲੜਕੀ ਵਿਚ ਕੋਈ ਫਰਕ ਨਹੀਂ, ਪਰ ਜਦੋਂ ਕਿਸੇ ਘਰ ਵਿਚ ਪਹਿਲਾਂ ਹੀ ਲਛਮੀ ਪ੍ਰਵੇਸ਼ ਕਰ ਜਾਂਦੀ ਏ ਤਾਂ ਘਰ ਵਾਲਿਆਂ ਦੀਆਂ ਅੱਖਾਂ ਵਿਚ ਅੱਥਰੂ ਆ ਜਾਂਦੇ ਨੇ । ਜੇ ਆਖੋ ਮੁੰਡੇ ਕੁੜੀ ਵਿਚ ਤਾਂ ਕੋਈ ਅੰਤਰ ਨਹੀਂ, ਰੱਬ ਦੇ ਘਰ ਕੀ ਘਾਟਾ ਏ ਫੇਰ ਮੁੰਡਾ ਹੋ ਜਾਵੇਗਾ ..ਤਾਂ ਲੋਕਾਚਾਰੀ ਕਹਿਣਗੇ— ਉਂਝ ਤਾਂ ਕੋਈ ਗੱਲ ਨਹੀਂ ਧੀ-ਧਿਆਣੀ ਏ, ਪਰ ਪਹਿਲਾਂ ਮੁੰਡਾ ਹੋ ਜਾਂਦਾ ਤਾਂ ਠੀਕ ਸੀ । ਕਈ ਸੱਸਾਂ ਤਾਂ ਏਨਾ ਗੁਸੇ ਵਿਚ ਆ ਜਾਂਦੀਆਂ ਨੇ ਬਹੂ ਦੇ ਪੇਕਿਆਂ ਤੋਂ ਆਈਆਂ ਨੂੰ ਕਹਿ ਦੇਣਗੀਆਂ—ਲੈ ਜਾਓ ਜੰਮੀ ਕੁੜੀ ਨੂੰ, ਸਾਨੂੰ ਤਾਂ ਮੁੰਡਾ ਚਾਹੀਦਾ ਸੀ । ਭਲਾ ਜੰਮਣ ਵਾਲੀ ਦਾ ਕੀ ਕਸੂਰ, ਜੇ ਕਸੂਰ ਈ ਮੜ੍ਹਨਾ ਏ ਕਿਸੇ ਦੇ ਸਿਰ ਤੇ ਮੁੰਡੇ ਤੇ ਮੜ੍ਹੋ, ਜਿਸ ਤਰ੍ਹਾਂ ਟੀ. ਵੀ. ਵਿਚ ਦਿਖਾਇਆ ਈ ਜਾਂਦਾ ਏ । ਪਰ ਕੁਦਰਤ ਦਾ ਅਸੂਲ ਏ ਕੁਝ ਦਿਨਾਂ ਪਿਛੋਂ ਓਹੀ ਬੱਚੀ ਪਿਆਰ ਪਾਉਂਦੀ ਜਾਂਦੀ ਏ ਤੇ ਸਾਰੇ ਪਰਿਵਾਰ ਨੂੰ ਪਿੱਛੇ ਲਾ ਲੈਂਦੀ ਏ ।

ਨਵੇਂ ਜ਼ਮਾਨੇ ਵਿਚ ਇਕ ਤਬਦੀਲੀ ਹੋਰ ਆ ਰਹੀ ਏ, ਖਾਸਕਰ ਸ਼ਹਿਰਾਂ ਵਿਚ । ਰਿਸ਼ਤੇ ਨਾਤੇ ਸੁੰਗੜਨ ਵਿਚ ਵੀ ਸਹਾਇਤਾ ਮਿਲਦੀ ਏ—ਭਾਵੇਂ ਕੋਈ ਕਿੰਨਾ ਨਜ਼ਦੀਕੀ ਰਿਸ਼ਤੇਦਾਰ ਹੋਵੇ ਬੱਚੇ ਕਹਿਣਗੇ 'ਅੰਕਲ ਜੀ' 'ਅੰਟੀ ਜੀ' । ਕਈ ਵਾਰੀ ਮਾਤਾ ਪਿਤਾ ਨੂੰ ਕਹਿਣਾ ਪੈਂਦਾ ਹੈ—ਬੇਟਾ, ਇਹ ਤੇਰੀ ਭੂਆ ਏ, ਇਹ ਮਾਸੀ, ਤੇ ਮਾਸੜ ਫੁੱਫੜ ।

ਰਿਕਸ਼ੇ ਵਾਲੇ ਨੂੰ ਬੁਲਾਣਾ ਹੋਵੇ ਤਾਂ ਬੱਚੇ ਕਹਿਣਗੇ— 'ਰਿਕਸ਼ਾ ਅੰਕਲ, ਠਹਿਰ ਜਾ ।' ਭਾਂਡੇ ਵੇਚਣ ਵਾਲੀ ਨੂੰ ਕਹਿਣਗੇ —'ਭਾਂਡਿਆਂ ਵਾਲੀ ਅੰਟੀ, ਮਾ-ਮਾ ਬਲੌਂਦੀ ਏ ।' ਗੱਲ ਕੀ ਅੰਕਲ ਅੰਟੀ ਨੇ ਤਾਂ ਸਾਰੇ ਰਿਸ਼ਤੇ ਨਾਤਿਆਂ ਤੇ ਪੋਚਾ ਫੇਰ ਦਿਤਾ ਏ । ਸਾਰੇ ਨਜ਼ਦੀਕੀ ਰਿਸ਼ਤੇ ਤੇ ਆਮ ਸਾਂਝ ਵਾਲਿਆਂ ਨੂੰ ਇਕੋ ਸੂਈ ਦੇ ਨੱਕੇ ਵਿਚ ਦੀ ਲੰਘਾ ਦਿਤਾ ਏ ।

(ੜ੍ਹ)

---

# ਗੱਲਾਂ ਵਰਿਆਮ ਦੀਆਂ

ਘਰ ਦੀ ਬਾਰੀ ਵਿਚ ਬੈਠਾ ਸਾਹਮਣੇ ਗੁਰਦੁਆਰੇ ਦੇ ਗੁੰਬਦ ਉਤੇ ਪੰਛੀਆਂ ਦੀ ਖੇਡ ਵੇਖ ਰਿਹਾ ਸੀ। ਇਕਦਮ ਖਿਆਲ ਆਇਆ—ਸੰਤ ਜੀ ਪੰਡਤ ਰਮੇਸ਼ ਤੇ ਬਚਨ ਨੂੰ ਕਹਿੰਦੇ ਹੁੰਦੇ ਹਨ : "ਪੰਡਤ ਜੀ ਕੁਝ ਲਿਖਣਾ ਤੁਸੀਂ ਵੀ।" ਮੈਨੂੰ ਸਮਝ ਨਾ ਪੈਂਦੀ ਕਿ ਸੰਤ ਜੀ ਇਹਨਾਂ ਕੋਲੋਂ ਕੀ ਲਿਖਵਾਉਣਾ ਚਾਹੁੰਦੇ ਹਨ ? ਆਖਰ ਇਕ ਦਿਨ ਪੁੱਛ ਹੀ ਲਿਆ, "ਸੰਤ ਜੀ, ਪੰਡਤਾਂ ਕੋਲੋਂ ਕੀ ਲਿਖਵਾਉਣਾ ਹੈ ?" ਕਹਿਣ ਲੱਗੇ, "ਵਰਿਆਮ ਨੂੰ ਛਪਦਿਆਂ ੨੧ ਸਾਲ ਹੋ ਗਏ ਹਨ। ਜ਼ਿਆਦਾ ਸਮਾਂ ਇਹ ਹੀ ਤਿਆਰ ਕਰਦੇ ਰਹੇ ਹਨ, ਇਸ ਕਰਕੇ ਵਰਿਆਮ ਬਾਰੇ ਇਹਨਾਂ ਨੂੰ ਕਾਫੀ ਕੁਝ ਪਤਾ ਹੈ।" ਪਰ ਪੰਡਤ ਜੀ ਇਹੀ ਕਹਿ ਛੱਡਦੇ, "ਅੱਛਾ ਸੰਤ ਜੀ ਲਿਖਾਂਗੇ।"

ਜਿਥੇ ਪਹਿਲਾਂ ਮੈਂ ਕੰਮ ਕਰਦਾ ਸੀ, ਉਥੇ ਹੀ ਰਮੇਸ਼ ਤੇ ਬਚਨ ਵੀ ਕੰਮ ਕਰਦੇ ਸਨ। ਉਥੇ ਸਾਡੇ ਮੈਨੇਜਰ ਸਾਹਿਬ ਨਾਮਧਾਰੀਏ ਸਨ ਤੇ ਉਨ੍ਹਾਂ ਦਾ ਨਾਂ ਹੈ ਪ੍ਰੀਤਮ ਸਿੰਘ 'ਕਵੀ'। ਸ਼ਾਇਦ ੧੯੭੫ ਦੀ ਗੱਲ ਹੈ। ਕਵੀ ਜੀ ਆਪਣੇ ਨਾਲ ਇਕ ਸਫੈਦ ਕੱਪੜਿਆਂ ਵਾਲੇ ਨਾਮਧਾਰੀ ਨੌਜਵਾਨ ਨੂੰ ਨਾਲ ਲੈ ਕੇ ਆਏ ਤੇ ਉਸ ਨੂੰ ਸਾਰਾ ਕਾਰੋਬਾਰ ਦਿਖਾਇਆ। ਫਿਰ ਸਟਾਫ ਵਿਚ ਆਕੇ ਕਹਿਣ ਲੱਗੇ, "ਬਈ ਮੁੰਡਿਓ, ਅਸੀਂ ਵੀ ਰਸਾਲਾ ਕੱਢਣ ਲੱਗੇ ਹਾਂ, ਉਸ ਦਾ ਨਾਂ ਹੈ 'ਵਰਿਆਮ'। ਇਸ ਕਰਕੇ ਸਾਡੀ ਕੁਝ ਮਦਦ ਕਰੋ। ਸਾਨੂੰ ਵੀ ਦੋ ਚਾਰ ਬੰਦੇ ਚਾਹੀਦੇ ਹਨ ਪਾਰਟ-ਟਾਈਮ 'ਤੇ।" ਦੋਨੋਂ ਪੰਡਤ ਅਤੇ ਦੋ ਕੁ ਹੋਰ ਬੰਦੇ ਤਿਆਰ ਹੋ ਗਏ ਕੰਮ ਕਰਨ ਨੂੰ।

ਉਹ ਨੌਜਵਾਨ ਸੀ, ਸ. ਜਗਦੀਸ਼ ਸਿੰਘ—ਵਰਿਆਮ ਦੇ ਸੰਪਾਦਕ ਤੇ ਮਾਲਕ। ਉਸ ਦੀ ਨਿਗਰਾਨੀ ਹੇਠ ਰਸਾਲਾ ਛਪਣ ਲਗ ਪਿਆ। ਰਮੇਸ਼ ਹੋਰੀਂ ਕਦੇ ਕਦੇ ਦੋ ਚਾਰ ਰਸਾਲੇ ਸਾਡੇ ਪੜ੍ਹਨ ਲਈ ਵੀ ਲੈ ਆਉਂਦੇ। ਮੇਰੇ ਵਰਗੇ ਨੂੰ ਜਦੋਂ ਮੈਗਜ਼ੀਨ ਨਾ ਮਿਲਦਾ ਤਾਂ ਤਰਲਾ ਜਿਹਾ ਪਾ ਕੇ ਕਹਿੰਦਾ, "ਯਾਰ ਸ਼ਾਹਕੋਟ ! ਮੈਨੂੰ ਵੀ ਇਕ ਲਿਆ ਦਿਆ ਕਰ।"

ਵਰਿਆਮ ਵਿਚ ਕਈ ਲੇਖ ਸਤਿਗੁਰਾਂ ਬਾਰੇ ਛਪਦੇ ਤੇ ਹੋਰਨਾਂ ਲੇਖਕਾਂ ਦੇ ਲੇਖ ਵੀ। ਕਵੀ ਜੀ ਨੇ ਇਕ ਬਹੁਤ ਲੰਮਾ ਲੇਖ ਲਿਖਣਾ ਸ਼ੁਰੂ ਕੀਤਾ—"ਬੀਤੇ ਦੀਆਂ ਪੈੜਾਂ"। ਇਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਲਿਖਿਆ ਹੁੰਦਾ। ਜਿਥੇ ਕਿਤੇ ਵੀ ਉਹ ਜਾਂਦੇ, ਤਰੀਕਵਾਰ ਸਭ ਕੁਝ ਲਿਖਿਆ ਹੁੰਦਾ। ਬੜਾ ਵਧੀਆ ਸੀ ਉਹ। ਹੋਰ ਵੀ ਕਹਾਣੀਆਂ ਤੇ ਧਾਰਮਕ ਮੈਟਰ ਪੜ੍ਹਨ ਨੂੰ ਚੰਗੇ ਲਗਦੇ।

ਦੂਜੇ ਪਾਸੇ ਵਰਿਆਮ ਦਾ ਦਫਤਰ ਲਿਖਾਰੀਆਂ ਦਾ ਕੇਂਦਰ ਬਣ ਗਿਆ। ਲੇਖਕ ਸਭਾ ਨੇ ਜੋ ਵੀ ਪ੍ਰੋਗਰਾਮ ਉਲੀਕਣਾ ਹੁੰਦਾ, ਇਥੇ ਹੀ ਉਲੀਕਿਆ ਜਾਂਦਾ। ਸ. ਜਗਦੀਸ਼ ਸਿੰਘ ਨੂੰ ਪੰਜਾਬੀ ਲੇਖਕ ਸਭਾ ਜਲੰਧਰ ਦਾ ਪ੍ਰਧਾਨ ਬਣਾ ਦਿਤਾ ਗਿਆ। ਬਹੁਤ ਸਾਰੇ ਲਿਖਾਰੀ ਅਤੇ ਅਖਬਾਰਾਂ ਦੇ ਐਡੀਟਰ ਤੇ ਹੋਰ ਜਾਣੂ ਇਨ੍ਹਾਂ ਨੂੰ ਸ. ਜਗਦੀਸ਼ ਸਿੰਘ 'ਵਰਿਆਮ' ਸੱਦਣ ਲਗ ਪਏ।

ਸੰਨ ੧੯੯੧ ਵਿਚ ਸਾਨੂੰ ਸਭ ਨੂੰ ਕਾਮਰੇਡਾਂ ਨੇ ਕੋਰਾ ਜਵਾਬ ਦੇ ਦਿਤਾ ਕਿ—ਸਾਡੇ ਕੋਲ ਕੰਮ ਨਹੀਂ ਹੈ। ਆਖਰ ਕੰਮ ਦੀ ਭਾਲ ਕਰਦਾ ਕਰਦਾ ਸੰਨ ੧੯੯੩ ਵਿਚ ਵਰਿਆਮ ਦੇ ਦਫਤਰ ਆਇਆ ਤਾਂ ਪਤਾ ਲਗਾ ਇਥੇ ਇਕ ਕੰਮ ਕਰਨ ਵਾਲੇ ਦੀ ਲੋੜ ਹੈ। ਸੰਤਾਂ ਨਾਲ ਗੱਲਬਾਤ ਹੋਈ, ਵਕਤੀ ਤੌਰ 'ਤੇ ਕੰਮ ਤੇ ਲਗ ਗਿਆ। ਉਨ੍ਹੀਂ ਦਿਨੀਂ ਉੱਘੇ ਕਹਾਣੀਕਾਰ ਪ੍ਰੋ. ਵਰਿਆਮ ਸਿੰਘ ਸੰਧੂ ਬਾਰੇ ਵਿਸ਼ੇਸ਼ ਅੰਕ ਤਿਆਰ ਹੋ ਰਿਹਾ ਸੀ।

ਜਿਥੇ ਸਾਹਿਤਕਾਰਾਂ ਤੇ ਲਿਖਾਰੀਆਂ ਵਾਸਤੇ ਵਰਿਆਮ ਦਾ ਦਫਤਰ ਕੇਂਦਰ ਬਣਿਆ ਹੋਇਆ ਹੈ, ਉਥੇ ਨਾਲ ਲਗਦਾ ਹੀ ਜਲੰਧਰ ਤੇ ਇਸ ਦੇ ਆਲੇ-ਦੁਆਲੇ ਦੇ ਨਾਮਧਾਰੀਆਂ ਦਾ ਵੀ ਕੇਂਦਰ ਹੈ। ਦਿਨ ਵਿਚ ਬਹੁਤ ਸਾਰੇ ਨਾਮਧਾਰੀ ਸਿੱਖ ਤੇ ਹੋਰ ਕਈ ਲੋਕ ਸੰਤਾਂ ਨੂੰ ਮਿਲਣ ਆਉਂਦੇ ਹਨ। ਕਈਆਂ ਦੇ ਟੈਲੀਫੋਨ ਆਉਂਦੇ ਹਨ। ਵਰਿਆਮ ਦਫਤਰ ਵਿਚ ਕਈ ਮਸਲੇ ਇਨ੍ਹਾਂ ਰਾਹੀਂ ਹੱਲ ਵੀ ਹੁੰਦੇ ਹਨ। ਵੱਡੇ ਵੱਡੇ ਸਮਾਗਮ ਵੀ ਸੰਤਾਂ ਦੀ ਦੇਖ-ਰੇਖ ਵਿਚ ਹੁੰਦੇ ਹਨ। ਮਹੀਨੇ ਵਿਚ ਤਕਰੀਬਨ ਦੋ ਵਾਰ ਤਾਂ ਜ਼ਰੂਰ ਸਤਿਗੁਰਾਂ ਦਾ ਪੈਗ਼ਾਮ ਆ ਜਾਂਦਾ ਹੈ, ਜਿਸ ਕਰਕੇ ਇਨ੍ਹਾਂ ਨੂੰ ਕਿਤੇ ਨਾ ਕਿਤੇ ਜਾਣਾ ਪੈਂਦਾ ਹੈ।

ਵਰਿਆਮ ਦੇ ਛਪਣ ਦੀ ਗੱਲ ਕਰਦੇ ਹਾਂ। ਕੋਈ ਵੀ ਆਰਟੀਕਲ ਹੋਵੇ, ਪਹਿਲਾਂ ਬੜੇ ਗਹੁ ਨਾਲ ਸੰਪਾਦਕ ਸਾਹਿਬ ਪੜ੍ਹਦੇ ਹਨ, ਫਿਰ ਕੰਪੋਜ਼ ਕਰਨ ਲਈ ਦਿੰਦੇ ਹਨ। ਸੰਤਾਂ ਦੀ ਇੱਛਾ ਹੁੰਦੀ ਹੈ ਕੋਈ ਗਲਤੀ ਨਾ ਛਪ ਜਾਏ। ਇਸ ਕਰਕੇ ਘਟੋ ਘਟ ਚਾਰ ਵਾਰ ਤਾਂ ਪਰੂਫ ਜ਼ਰੂਰ ਪੜ੍ਹਦੇ ਹਨ। ਪਰ ਪਾਠਕਾਂ ਤੇ ਲੇਖਕਾਂ ਦੀ ਨਜ਼ਰ ਬੜੀ ਬਰੀਕ ਹੁੰਦੀ

ਹੈ, ਕੋਈ ਨਾ ਕੋਈ ਗਲਤੀ ਜ਼ਰੂਰ ਫੜ ਲੈਂਦੇ ਹਨ। ਖਾਸ ਕਰਕੇ ਸੁਰਜੀਤ ਖ਼ੁਰਸ਼ੀਦੀ ਵਰਗੇ ਬਾਕਾਇਦਾ ਚਿੱਠੀ ਲਿਖ ਦੇਂਦੇ ਹਨ ਕਿ ਫਲਾਣੇ ਪੇਜ ਤੇ ਫਲਾਣੀ ਲਾਈਨ ਵਿਚ ਫਲਾਣਾ ਸ਼ਬਦ ਗਲਤ ਹੈ। ਕਈ ਪਾਠਕ ਵੀ ਦੁਧੋਂ ਪਾਣੀ ਛਾਂਟਣ ਦੀ ਕੋਸ਼ਿਸ਼ ਕਰਦੇ ਹਨ—ਪਰ ਸਾਡੇ ਸੰਤਾਂ ਦੀ ਨਜ਼ਰ ਵੀ ਬੜੀ ਤਿੱਖੀ ਹੈ। ਬਹੁਤ ਘੱਟ ਮੌਕੇ ਇਹੋ ਜਿਹੇ ਆਉਂਦੇ ਹਨ। ਉਹ ਤਾਂ ਮਸ਼ੀਨਾਂ ਤੇ ਛਪਣ ਗਏ ਹੋਏ ਵੀ ਕਹਿ ਦੇਂਦੇ ਹਨ—"ਦੌੜ ਕੇ ਜਾਓ ਫਲਾਣੇ ਪੇਜ ਤੇ ਨਾਂਅ ਗਲਤ ਪਿਆ ਹੈ ਠੀਕ ਕਰ ਆਓ।"

ਕਿਸੇ ਕਿਸੇ ਕੰਪੋਜ਼ੀਟਰ ਨੂੰ ਆਦਤ ਹੁੰਦੀ ਹੈ ਮੀਨਾਕਾਰੀ ਕਰਨ ਦੀ, ਡਿਜ਼ਾਈਨ ਬਣਾਉਣ ਦੀ, ਪਰ ਸੰਤਾਂ ਨੂੰ ਇਹ ਗੱਲ ਪਸੰਦ ਨਹੀਂ, ਉਹ ਤਾਂ ਸਾਧਾਰਨ ਤਰੀਕੇ ਨਾਲ ਹੀ ਸਭ ਕੁਝ ਪਸੰਦ ਕਰਦੇ ਹਨ, ਕਿਉਂਕਿ ਉਹ ਆਪ ਵੀ ਸਾਦੇ ਹੀ ਰਹਿੰਦੇ ਹਨ। ਡਿਜ਼ਾਈਨ ਬਣੇ ਹੋਏ ਨੂੰ ਕਹਿ ਦਿੰਦੇ ਹਨ, "ਇਹ ਠੀਕ ਨਹੀਂ ਲਗਦਾ, ਇਸ ਨੂੰ ਇਸ ਤਰ੍ਹਾਂ ਕਰ ਦਿਉ।"

ਆਪਣੇ ਵਰਿਆਮ ਦੇ ਵਿਚ ਸੰਤਾਂ ਨੇ ਇਕ ਬੜਾ ਲੰਮਾ ਲੇਖ ਛਾਪਣਾ ਸ਼ੁਰੂ ਕੀਤਾ ਹੋਇਆ ਹੈ, ਜਿਸ ਦਾ ਨਾਂ ਹੈ "ਖਿਲਰੇ ਪੱਤਰੇ"। ਪਹਿਲਾਂ ਪਹਿਲਾਂ ਤਾਂ ਪਤਾ ਹੀ ਨਾ ਲਗਿਆ ਕਰੇ ਕਿ ਸਹੀ ਕੀ ਹੈ? ਪੁਛਣ ਤੇ ਪਤਾ ਲਗਾ ਸਹੀ ਹੈ 'ਖਿਲਰੇ ਪੱਤਰੇ', ਜਿਸ ਦਾ ਮਤਲਬ ਹੈ ਖਿੰਡੇ-ਪੁੰਡੇ। ਇਸ ਲੇਖ ਵਿਚ ਸੰਤ ਜੀ ਨੇ ਪਾਕਿਸਤਾਨ ਤੋਂ ਭਾਰਤ ਤਕ ਆਉਣ ਦਾ ਸਾਰਾ ਹਾਲ ਜੋ ਉਨ੍ਹਾਂ ਅੱਖੀਂ ਵੇਖਿਆ ਤੇ ਜੋ ਉਨ੍ਹਾਂ ਨਾਲ ਬੀਤਿਆ, ਸਭ ਕੁਝ ਲਿਖਿਆ। ਕਿੰਨਾ ਮੁਸ਼ਕਲ ਨਾਲ ਉਹ ਇਧਰ ਆ ਕੇ ਵਸੇ ਹਨ। ਆਖਰ ਗੱਲ ਹੁਣ 'ਮੇਰਾ ਵਿਆਹ' ਦੀ ਦੱਸੀ ਹੈ। ਇਸੇ ਤਰ੍ਹਾਂ ਬਹੁਤ ਸਾਰੇ ਲੇਖਕਾਂ ਸਾਹਿਤਕਾਰਾਂ ਦੇ ਵਧੀਆ ਤੋਂ ਵਧੀਆ ਲੇਖ ਵਰਿਆਮ ਵਿਚ ਛਪਦੇ ਹਨ।

ਜ਼ਮਾਨਾ ਸਬਕ ਦਿੰਦਾ ਹੈ ਕਿ ਜ਼ਮਾਨੇ ਦੇ ਨਾਲ-ਨਾਲ ਚਲੋ। ਇਸ ਕਰਕੇ ਵਰਿਆਮ ਨੇ ਵੀ ਕੁਝ ਤਰੱਕੀ ਕਰ ਲਈ ਹੈ। ਟਾਈਟਲ ਪੇਜ ਨਵੀਂ ਤਕਨੀਕ ਨਾਲ ਛਾਪਿਆ ਜਾਂਦਾ ਹੈ। ਇਸ ਦੇ ਬਹੁਤ ਸਾਰੇ ਪਾਠਕ ਅਖਬਾਰਾਂ ਨਾਲ, ਕਾਲਜਾਂ ਨਾਲ ਤੇ ਲੇਖਕਾਂ ਨਾਲ ਸਬੰਧਤ ਹਨ। ਬੇਸ਼ਕ ਇਨ੍ਹਾਂ ਸਭ ਨਾਲ ਸਾਡਾ ਵਾਸਤਾ ਨਹੀਂ, ਪਰ ਜਾਣਦੇ ਸਭ ਨੂੰ ਹਾਂ। ਕਈ ਵਾਰ ਟੈਲੀਫੋਨ ਰਸੀਵ ਕਰਨੇ ਪੈਂਦੇ ਹਨ ਸੰਤਾਂ ਦੀ ਗੈਰ-ਹਾਜ਼ਰੀ ਵਿਚ। ਫਿਰ ਉਨ੍ਹਾਂ ਨੂੰ ਕੁਝ ਨਾ ਕੁਝ ਤਾਂ ਦਸਣਾ ਹੀ ਹੁੰਦਾ ਹੈ ਸੰਤਾਂ ਬਾਰੇ।

ਕਦੀ ਇਸ ਤਰ੍ਹਾਂ ਵੀ ਹੁੰਦਾ ਹੈ ਕਿ ਬਾਬਾ ਬੰਨੋਆਣਾ ਜੀ ਕੱਛ ਵਿਚ ਵਡਾ ਸਾਰਾ ਲਿਫਾਫਾ ਜਿਹਾ ਲੈ ਕੇ ਆ ਜਾਂਦੇ ਹਨ। ਸਾਨੂੰ ਪੁਛਦੇ ਹਨ 'ਕਿਧਰ ਨੇ ਜਗਦੀਸ਼ ਸਿੰਘ ਹੋਰੀਂ?' ਅਸੀਂ ਕਹੀਦਾ, 'ਬਾਬਾ ਜੀ, ਤੁਹਾਨੂੰ ਪਤਾ ਨਹੀਂ...ਉਹ ਤਾਂ ਭੈਣੀ ਸਾਹਿਬ ਗਏ ਨੇ, ਜ਼ਰੂਰੀ ਕੰਮ ਬਦਲੇ।" ਤਾਂ ਬਾਬਾ ਜੀ ਕਹਿਣ ਲੱਗੇ, "ਓ...ਹੋ, ਮੇਰੇ ਦਿਮਾਗ ਨੂੰ ਪਤਾ ਨਹੀਂ ਕੀ ਹੋ ਗਿਆ...ਕਲ੍ਹ ਦੱਸਿਆ ਤਾਂ ਸੀ ਉਹਨੇ ਮੈਨੂੰ। ਐਵੇਂ ਦੇਸ਼ ਭਗਤ ਯਾਦਗਾਰ ਤੋਂ ਪੈਦਲ ਪੈਰ ਘਸੀਟਦਾ ਇਧਰ ਨੂੰ ਤੁਰ ਪਿਆ।" ਬਾਬਾ ਗੁਰਬਖਸ਼ ਸਿੰਘ ਬੰਨੋਆਣਾ ਸ਼ਰੋਮਣੀ ਪੱਤਰਕਾਰ ਹਨ ਤੇ ਪੰਜਾਬੀ ਲਿਖਾਰੀ ਸਭਾ ਦੇ ਜਨਰਲ ਸਕੱਤਰ ਵੀ ਹਨ। ਇਥੇ ਬੈਠਿਆਂ ਕਿਸੇ ਇਕ ਮਸਲੇ ਨੂੰ ਲੈ ਕੇ ਬੜੀ ਬਹਿਸ ਹੁੰਦੀ ਹੈ।

ਜਦੋਂ ਮੈਂ ਇਥੇ ਨਵਾਂ ਨਵਾਂ ਆਇਆ ਸਾਂ ਤਾਂ ਉਸ ਵੇਲੇ ਪ੍ਰੋ. ਵਰਿਆਮ ਸਿੰਘ ਸੰਧੂ ਹੋਰਾਂ ਦਾ ਆਉਣਾ-ਜਾਣਾ ਸ਼ੁਰੂ ਹੋਇਆ ਸੀ। ਇਕ ਵਾਰ ਉਹ ਸੰਤਾਂ ਨੂੰ ਨਾਮਧਾਰੀ ਸਮਾਜ ਬਾਰੇ ਪੁਛ ਰਹੇ ਸਨ। ਇਵੇਂ ਮਲੂਮ ਹੁੰਦਾ ਸੀ ਕਿ ਸੰਧੂ ਸਾਹਿਬ ਨਾਮਧਾਰੀਆਂ ਬਾਰੇ ਮਾੜਾ-ਮੋਟਾ ਹੀ ਜਾਣਦੇ ਨੇ। ਸੰਤਾਂ ਨੇ ਉਨ੍ਹਾਂ ਨੂੰ ਸਭ ਕੁਝ ਦੱਸਿਆ। ਸੰਧੂ ਸਾਹਿਬ ਤੇ ਵਰਿਆਮ ਸਾਹਿਬ ਇਕ ਦੂਜੇ ਨੂੰ ਜਿੰਨਾ ਚਿਰ ਦਿਹਾੜੀ 'ਚ ਦੋ ਜਾਂ ਤਿੰਨ ਵਾਰ ਟੈਲੀਫੋਨ ਕਰਕੇ ਗੱਲ ਨਾ ਕਰ ਲੈਣ, ਤਸੱਲੀ ਨਹੀਂ ਹੁੰਦੀ। ਵਰਿਆਮ ਸਿੰਘ ਸੰਧੂ ਉਘੇ ਕਹਾਣੀ-ਕਾਰ ਹਨ, ਉਹ ਵੀ ਆਪਣੀਆਂ ਰਚਨਾਵਾਂ ਵਰਿਆਮ ਵਿਚ ਛਾਪਣ ਵਾਸਤੇ ਭੇਜਦੇ ਹਨ। ਉਹ ਤਾਂ ਟਿੱਪਣੀਆਂ ਵੀ ਲਿਖ ਕੇ ਭੇਜਦੇ ਹਨ। ਕਈ ਲੋਕ ਤਾਂ ਸੰਧੂ ਸਾਹਿਬ ਦੀਆਂ ਟਿੱਪਣੀਆਂ ਕਰਕੇ ਹੀ ਵਰਿਆਮ ਪੜ੍ਹਦੇ ਹਨ।

ਇਥੇ ਹੀ ਬਸ ਨਹੀਂ, ਵਰਿਆਮ ਦੇ ਦਫਤਰ ਵਿਚ ਰੇਡੀਓ ਅਤੇ ਦੂਰ-ਦਰਸ਼ਨ ਵਾਲੇ ਵੀ ਪਹੁੰਚਦੇ ਹਨ। ਅੱਜ ਕਲ੍ਹ ਆਪਾਂ ਸਭ ਜਲੰਧਰ ਦੂਰ-ਦਰਸ਼ਨ ਤੋਂ ਕਈ ਮਨੋਰੰਜਨ ਵਾਲੇ ਪੰਜਾਬੀ ਪ੍ਰੋਗਰਾਮ ਦੇਖਦੇ ਹਾਂ, ਉਨ੍ਹਾਂ ਨੂੰ ਤਿਆਰ ਕਰਨ ਵਾਲੇ ਨਿਰਮਾਤਾ ਸ. ਲਖਵਿੰਦਰ ਜੌਹਲ, ਡੀ. ਡੀ. ਸਵਿਤੋਜ ਅਕਸਰ ਇਥੇ ਆਉਂਦੇ ਰਹਿੰਦੇ ਹਨ, ਜਿਹੜੇ ਕਿ ਲੋਕ-ਗੀਤਾਂ ਦੇ ਪੁਰਾਣੇ ਵਿਰਸੇ ਨੂੰ ਨਵੇਂ ਤਰੀਕੇ ਨਾਲ ਭੰਗੜੇ, ਬੋਲੀਆਂ ਤੇ ਗਿੱਧਾ ਵਗੈਰਾ ਰਾਹੀਂ ਲੋਕਾਂ ਸਾਹਮਣੇ ਪੇਸ਼ ਕਰਦੇ ਹਨ।

ਕਦੀ ਕਦੀ ਉਹ ਆਪਣੀ ਕਵਿਤਾ ਵਗੈਰਾ ਵੀ ਲਿਖਕੇ ਭੇਜਦੇ ਹਨ। ਇਕ ਵਾਰ ਜੌਹਲ ਸਾਹਿਬ ਨੇ 'ਕਵਿਤਾ ਨਾਲ ਲੜਾਈ' ਲਿਖ ਕੇ ਭੇਜਿਆ ਸੀ। ਵਰਿਆਮ ਵਿਚ ਪੜ੍ਹ ਕੇ ਕਈ ਗੰਭੀਰ ਲੇਖਕਾਂ ਨੇ ਬੜੀ ਸਲਾਹੁਤਾ ਕੀਤੀ। ਇਸੇ ਤਰ੍ਹਾਂ ਦੂਰ-ਦਰਸ਼ਨ ਦੇ ਬਹੁ-ਚਰਚਿਤ ਪਰਡਿਊਸਰ ਸਤਨਾਮ ਚਾਨਾ, ਜੋ ਆਪ ਪਰਸਿਧ ਪਤਰਕਾਰ ਹਨ, ਕਈ ਮਸਲਿਆਂ ਦੀ ਗੁੱਥੀ ਸੁਲਝਾਣ ਲਈ ਵਰਿਆਮ ਦੇ ਦਫਤਰ ਆਉਂਦੇ ਹਨ। ਪੰਜਾਬੀ ਦੇ ਮਸ਼ਹੂਰ ਲੇਖਕ ਜਸਵੰਤ ਸਿੰਘ ਵਿਰਦੀ ਅਤੇ ਪ੍ਰੇਮ ਪ੍ਰਕਾਸ਼ ਅਤੇ ਪ੍ਰੋ. ਪਿਆਰਾ ਸਿੰਘ ਭੋਗਲ ਦੇ ਦਰਸ਼ਨ ਵੀ ਅਸੀਂ ਕਦੇ ਕਦੇ ਇਥੇ ਕਰ ਹੀ ਲੈਂਦੇ ਹਾਂ। ਅਖਬਾਰਾਂ ਦੇ ਮੁਖ ਸੰਪਾਦਕਾਂ ਦੇ ਟੈਲੀਫੋਨ ਵੀ ਆਉਂਦੇ ਹਨ। ਹੋਰ ਵੀ ਕਈ ਮਹਾਨ ਹਸਤੀਆਂ ਇਥੇ ਪਧਾਰਦੀਆਂ ਹਨ।

ਜਲੰਧਰ ਅਖਬਾਰਾਂ ਰਸਾਲਿਆਂ ਤੇ ਸੰਪਾਦਕਾਂ ਤੇ ਸਾਹਿਤਕਾਰਾਂ ਲਿਖਾਰੀਆਂ ਤੇ ਕਲਾਕਾਰਾਂ ਦਾ ਸ਼ਹਿਰ ਹੈ। ਸਾਰਿਆਂ ਨੂੰ ਵਰਿਆਮ ਦੇ ਦਫਤਰ ਨਾਲ ਪ੍ਰੇਮ ਹੈ, ਕਿਉਂਕਿ ਸਾਰੇ ਪੰਜਾਬੀ ਲੇਖਕ ਸਭਾ ਜਲੰਧਰ ਦੇ ਮੈਂਬਰ ਹਨ ਤੇ ਸ. ਜਗਦੀਸ਼ ਸਿੰਘ ਹੋਰੀਂ ਉਨ੍ਹਾਂ ਦੇ ਪ੍ਰਧਾਨ ਹਨ। ਪ੍ਰਧਾਨ ਹੋਣ ਦੇ ਨਾਤੇ ਉਨ੍ਹਾਂ ਦੇ ਰੁਝੇਵੇਂ ਬਹੁਤ ਹਨ। ਗ਼ਮੀ ਖੁਸ਼ੀ ਹਰ ਤਰ੍ਹਾਂ ਦੇ ਸੱਦੇ ਆਏ ਰਹਿੰਦੇ ਹਨ ਤੇ ਸਾਰੇ ਕੰਮ ਛਡ ਕੇ ਜਾਣਾ ਪੈਂਦਾ ਹੈ। ਜਿਸ ਕਰਕੇ ਕਈ ਵਾਰ ਪਰਚਾ ਲੇਟ ਹੋ ਜਾਂਦਾ ਹੈ।

ਵਰਿਆਮ ਮੈਗਜ਼ੀਨ ਵਿਚ ਸਭ ਤਰ੍ਹਾਂ ਦੇ ਲੇਖਕਾਂ ਦੇ ਲੇਖ ਤਾਂ ਛਪਦੇ ਹੀ ਹਨ। ਪਰ ਨਾਮਧਾਰੀ ਵਿਦਵਾਨਾਂ ਦੇ ਲੇਖ ਧਾਰਮਿਕ ਪੱਖ ਤੋਂ ਹੁੰਦੇ ਹਨ। ਕਦੇ ਕਦੇ ਚੰਡੀਗੜ੍ਹ ਤੋਂ ਗੁਰੂਬਚਨ ਸਿੰਘ ਮੈਟਰ ਭੇਜਦੇ ਹੁੰਦੇ ਹਨ। ਉਹ ਆਤਮਾ ਔਰ ਪ੍ਰਮਾਤਮਾ ਦੇ ਮਿਲਾਪ ਦੀ ਗੱਲ ਗੁਰਬਾਣੀ ਵਿਚੋਂ ਉਦਾਹਰਣਾਂ ਦੇ ਕੇ ਲਿਖਦੇ ਹਨ। ਪੜ੍ਹਨ ਨਾਲ ਪਤਾ ਲਗਦਾ ਹੈ ਕਿ ਪ੍ਰਮਾਤਮਾ ਕੀ ਚੀਜ਼ ਹੈ। ਅਮਰ ਭਾਰਤੀ ਵਰਗੇ ਹੰਢੇ ਹੋਏ ਵਿਦਵਾਨ 'ਵਰਿਆਮ' ਨੂੰ ਉੱਚਾ ਚੁਕਣ ਵਿਚ ਆਪਣੀ ਲਿਖਤਾਂ ਰਾਹੀਂ ਭਰਪੂਰ ਯੋਗਦਾਨ ਪਾਉਂਦੇ ਹਨ।

ਸੰਤ ਜਗਦੀਸ਼ ਸਿੰਘ ਹੋਰੀਂ ਆਪ ਵੀ ਘਟ ਨਹੀਂ ਹਨ। ਯਾਦਾਸ਼ਤ ਬੜੀ ਤੇਜ਼ ਰੱਖਦੇ ਹਨ। ਜਦੋਂ ਵੀ ਕਿਤੇ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦਾ ਪ੍ਰੋਗਰਾਮ ਹੋਵੇ, ਜਾਂ ਭੈਣੀ ਸਾਹਿਬ ਕੋਈ ਵੀ ਮੇਲਾ ਹੋਵੇ, ਬਾਕਾਇਦਾ ਜਾਂਦੇ ਹਨ ਉਥੇ ਸਤਿਗੁਰਾਂ ਦੇ ਪ੍ਰਵਚਨਾਂ ਨੂੰ ਅਤੇ ਹੋਰ ਬੁਲਾਰਿਆਂ ਦੇ ਭਾਸ਼ਨਾਂ ਨੂੰ ਚੰਗੀ ਤਰ੍ਹਾਂ ਯਾਦ ਰਖਦੇ ਹਨ। ਫਿਰ ਜਲੰਧਰ ਆਕੇ ਆਪਣੇ ਪਰਚੇ ਵਿਚ ਵੇਰਵੇ ਸਹਿਤ ਛਾਪ ਕੇ ਪਾਠਕਾਂ ਦੀ ਨਜ਼ਰ ਕਰਦੇ ਹਨ। ਇਥੋਂ ਤਕ ਕਿ ਗੁਰਬਾਣੀ ਦੀਆਂ ਤੁਕਾਂ ਵੀ ਚੇਤੇ ਰੱਖਦੇ ਹਨ।

ਸਤੰਬਰ ਮਹੀਨੇ ਪੰਜਾਬੀ ਲੇਖਕ ਸਭਾ ਜਲੰਧਰ ਨੇ ਸ. ਨਾਨਕ ਸਿੰਘ ਨਾਵਲਿਸਟ ਦੀ ਜਨਮ ਸ਼ਤਾਬਦੀ ਮਨਾਈ ਤੇ ਬਹੁਤ ਵੱਡਾ ਸਮਾਗਮ ਦੇਸ਼ ਭਗਤ ਯਾਦਗਾਰ ਹਾਲ ਵਿਚ ਕਰਵਾਇਆ। ਉਸ ਦੀ ਤਿਆਰੀ ਵਿਚ ਜੋ ਵੀ ਸਰਗਰਮੀਆਂ ਹੁੰਦੀਆਂ ਤੇ ਪ੍ਰੋਗਰਾਮ ਬਣਦੇ ਸਭ ਵਰਿਆਮ ਦੇ ਦਫਤਰ ਵਿਚ ਹੀ ਬਣਦੇ ਰਹੇ। ਇਸ ਤੋਂ ਪਹਿਲਾਂ ਪ੍ਰੋ. ਪਿਆਰਾ ਸਿੰਘ ਭੋਗਲ ਦੇ ਨਾਵਲ 'ਸ਼ੇਰ ਦੀ ਸਵਾਰੀ' ਬਾਰੇ ਸਮਾਗਮ ਹੋਇਆ, ਉਦੋਂ ਵੀ ਇਥੇ ਹੀ ਰੌਣਕਾਂ ਲਗੀਆਂ ਰਹੀਆਂ। ਇਥੇ ਹੀ ਬਸ ਨਹੀਂ, ਨਾਮਧਾਰੀ ਸਮਾਗਮਾਂ ਵਿਚ ਵੀ ਵਰਿਆਮ ਦਾ ਦਫਤਰ ਮੋਹਰੀ ਹੁੰਦਾ ਹੈ। ਜਲੰਧਰ ਵਿਚ ਇਕ ਬਹੁਤ ਵੱਡਾ ਸੰਗੀਤ ਸੰਮੇਲਨ ਹੋਇਆ ਸੀ, ਉਸ ਵਿਚ ਸੰਤਾਂ ਦਾ ਅਹਿਮ ਰੋਲ ਸੀ। ਅੱਜ ਤਕ ਮੌਕਾ ਨਹੀਂ ਮਿਲ ਸਕਿਆ ਸ. ਜਗਦੀਸ਼ ਸਿੰਘ ਹੋਰਾਂ ਨੂੰ ਭਾਸ਼ਣ ਕਰਦਿਆਂ ਦੇਖਣ ਦਾ, ਪਰ ਕਈ ਵਾਰ ਉਨ੍ਹਾਂ ਨੂੰ ਆਪਣੇ ਮਿੱਤਰਾਂ ਨਾਲ ਭਾਸ਼ਣ ਬਾਰੇ ਗੱਲਾਂ ਕਰਦਿਆਂ ਸੁਣਿਆ ਹੈ।

ਆਖਰ ਵਿਚ ਮੇਰੀ ਕਾਮਨਾ ਹੈ ਕਿ ਵਰਿਆਮ ਹੋਰ ਤਰੱਕੀ ਵਲ ਜਾਏ ਅਤੇ ਸੰਤ ਜਗਦੀਸ਼ ਸਿੰਘ ਜੋ ਚਾਹੁੰਦੇ ਹਨ, ਉਨ੍ਹਾਂ ਦੀ ਦਿਲੀ-ਖਾਹਿਸ਼ ਪੂਰੀ ਹੋ ਜਾਵੇ। ਵਰਿਆਮ ਨੇ ੨੧ ਸਾਲ ਪੂਰੇ ਕਰ ਲਏ ਹਨ, ਮੇਰੇ ਵਲੋਂ ਬਹੁਤ ਬਹੁਤ ਵਧਾਈ ਹੋਵੇ।

—ਕੰਪੋਜ਼ੀਟਰ ਬਲਦੇਵ

---

ਜਿਸ ਅਲਾਹ ਨੇ ਮਿਹਰ ਦੀ ਨਜ਼ਰ ਕਰਕੇ
ਤੈਨੂੰ ਯਾਰਾ ਸੁਲਤਾਨੀਆਂ ਦਿਤੀਆਂ ਨੇ
ਪੱਲੇ ਮੇਰੇ ਮੁਸੀਬਤਾਂ ਪਾ ਉਹਨੇ
ਮੈਨੂੰ ਦਰਦ ਨਿਸ਼ਾਨੀਆਂ ਦਿਤੀਆਂ ਨੇ
ਐਬ ਕਰਦਿਆਂ ਨੂੰ ਕੱਜਣ ਬਖਸ਼ ਦਿਤੇ
ਹੋਰ ਤਨ ਆਸਾਨੀਆਂ ਦਿਤੀਆਂ ਨੇ
ਐਬੋਂ ਸਖਣੇ ਸਾਨੂੰ ਹਮਾਤੜਾਂ ਨੂੰ
ਉਹਨੇ ਸਿਰਫ ਉਰਿਆਨੀਆਂ ਦਿਤੀਆਂ ਨੇ

—ਸਰਮਦ

# ਵਰਿਆਮ ਸਿੰਘ ਸੰਧੂ ਨੂੰ ੫੧੦੦੦ ਰੁਪਏ ਦਾ ਇਨਾਮ

ਜਲੰਧਰ—ਬੀਤੇ ਦਿਨੀਂ ਪੰਜਾਬੀ ਦੇ ਪ੍ਰਸਿਧ ਕਹਾਣੀਕਾਰ ਪ੍ਰੋ. ਵਰਿਆਮ ਸਿੰਘ ਸੰਧੂ ਨੂੰ ਭਾਰਤੀ ਮੂਲ ਦੇ ਪਹਿਲਵਾਨਾਂ ਦੀ ਅੰਤਰ-ਰਾਸ਼ਟਰੀ ਕੁਸ਼ਤੀ ਸੰਸਥਾ ਵਲੋਂ ਇਕਵੰਜਾ ਹਜ਼ਾਰ ਰੁਪਏ ਦੀ ਰਾਸ਼ੀ ਦੇ ਕੇ ਸਨਮਾਨਿਤ ਕੀਤਾ ਗਿਆ।

ਇਹ ਸਨਮਾਨ ਸ੍ਰੀ ਸੰਧੂ ਹੋਰਾਂ ਨੂੰ ਜਗਤ ਜੇਤੂ ਪਹਿਲਵਾਨ ਕਰਤਾਰ ਸਿੰਘ ਦੀ ਬਹੁ-ਚਰਚਿਤ ਜੀਵਨੀ ਪੁਸਤਕ "ਕੁਸ਼ਤੀ ਦਾ ਧਰੂ-ਤਾਰਾ ਕਰਤਾਰ ਸਿੰਘ" ਲਿਖਣ ਤੇ ਦਿਤਾ ਗਿਆ ਹੈ।

ਪੀ.ਏ.ਪੀ. ਕੰਪਲੈਕਸ ਜਲੰਧਰ ਵਿਚ ੪੩ਵੇਂ ਰਾਸ਼ਟਰੀ ਕੁਸ਼ਤੀ ਮੁਕਾਬਲਿਆਂ ਸਮੇਂ ਹੋਏ ਇਕ ਵਿਸ਼ੇਸ਼ ਸਨਮਾਨ ਸਮਾਰੋਹ ਵਿਚ ਅੰਤਰ-ਰਾਸ਼ਟਰੀ ਕੁਸ਼ਤੀ ਮੁਕਾਬਲਿਆਂ ਸਮੇਂ ਹੋਏ ਇਕ ਵਿਸ਼ੇਸ਼ ਸਨਮਾਨ ਸਮਾਰੋਹ ਵਿਚ ਅੰਤਰ-ਰਾਸ਼ਟਰੀ ਕੁਸ਼ਤੀ ਸੰਸਥਾ ਦੇ ਪ੍ਰਧਾਨ ਸ੍ਰੀ ਕੰਵਰਜੀਤ ਸਿੰਘ ਸੰਧੂ ਨੇ ਇਹ ਸਨਮਾਨ ਭੇਟ ਕਰਦਿਆਂ ਕਿਹਾ ਕਿ ਪ੍ਰੋ: ਵਰਿਆਮ ਸਿੰਘ ਸੰਧੂ ਦੁਆਰਾ ਲਿਖੀ ਇਹ ਜੀਵਨੀ ਏਨੀ ਰੌਚਿਕ, ਵਿਲੱਖਣ ਤੇ ਵੱਡੇ ਸਾਹਿਤਕ ਮੁੱਲ ਵਾਲੀ ਹੈ, ਜਿਸ ਨੂੰ ਪੜ੍ਹਕੇ ਨਵੇਂ ਖਿਡਾਰੀਆਂ ਦੀ ਪਨੀਰੀ ਪ੍ਰਭਾਵਿਤ ਅਤੇ ਪ੍ਰੇਰਿਤ ਹੋਵੇਗੀ ਅਤੇ ਇਹ ਜਾਣ ਸਕੇਗੀ ਕਿ ਇਕ ਸਾਧਾਰਨ ਜਿਹੇ ਪਰਿਵਾਰ ਵਿਚੋਂ ਉਠਕੇ ਕਿਵੇਂ ਸਿਰਫ ਮਿਹਨਤ ਤੇ ਸੰਘਰਸ਼ ਨਾਲ ਆਪਣੇ ਖੇਤਰ ਵਿਚ 'ਧਰੂ ਤਾਰਾ' ਬਣਕੇ ਚਮਕਿਆ ਜਾ ਸਕਦਾ ਹੈ।

ਕੰਵਰਜੀਤ ਸਿੰਘ ਸੰਧੂ ਅਨੁਸਾਰ ਇਹ ਜੀਵਨੀ ਪੰਜਾਬੀ ਦੇ ਜੀਵਨੀ ਸਾਹਿਤ ਵਿਚ ਵੱਡਮੁਲਾ ਤੇ ਵਿਲੱਖਣ ਵਾਧਾ ਹੈ ਅਤੇ ਖੇਡ ਸਾਹਿਤ ਵਿਚ ਤਾਂ ਇਹ ਆਪਣੀ ਮਿਸਾਲ ਆਪ ਹੈ।

ਉਹਨਾਂ ਵਰਿਆਮ ਸਿੰਘ ਸੰਧੂ ਹੋਰਾਂ ਵਾਂਗ ਪੰਜਾਬੀ ਦੇ ਨਾਮਵਰ ਸਾਹਿਤਕਾਰਾਂ ਨੂੰ ਖੇਡ ਸਾਹਿਤ ਰਚਣ ਦੀ ਅਪੀਲ ਵੀ ਕੀਤੀ।

ਇਸ ਅਵਸਰ ਤੇ ਕੁਸ਼ਤੀ ਦੇ ਪ੍ਰਸਿਧ ਗੁਰੂ ਹਨੂਮਾਨ ਅਤੇ ਹੋਰ ਅਧਿਕਾਰੀ ਵੀ ਮੌਜੂਦ ਹਨ।

ਕਰਤਾਰ ਪਹਿਲਵਾਨ ਤੇ ਲਿਖੀ ਪੁਸਤਕ ਏਨੀ ਰੌਚਿਕ ਅਤੇ ਜਾਣਕਾਰੀ ਭਰਪੂਰ ਹੈ ਕਿ ਇਕ ਵਾਰ ਪੜ੍ਹਨੀ ਸ਼ੁਰੂ ਕਰੋ ਤਾਂ ਮੁਕਣ ਤੋਂ ਪਹਿਲਾਂ ਧਿਆਨ ਕਿਸੇ ਪਾਸੇ ਨਹੀਂ ਜਾਵੇਗਾ, ਅਤੇ ਨੀਂਦਰ...ਗ਼ਾਇਬ! ਪੁਸਤਕ ਰੁਸਤਮ ਪਬਲੀਕੇਸ਼ਨ, ੨੧੦-ਚੀਮਾ ਨਗਰ, ਮਿਠਾਪੁਰ ਰੋਡ, ਜਲੰਧਰ ਨੇ ਛਾਪੀ ਹੈ। ੪੦੦ ਪੰਨੇ ਦੀ ਇਸ ਪੁਸਤਕ ਦਾ ਮੁੱਲ ੩੦੦/-ਰੁਪਏ ਹੈ। ਇਸ ਵਿਚ ਰੰਗੀਨ ਤੇ ਕਾਲੀਆਂ ਚਿੱਟੀਆਂ ਫੋਟੋ ਵੀ ਹਨ।

## ਸੰਤ ਤਰਸੇਮ ਸਿੰਘ ਜੀ ਦੇ ਪਿੰਡ ਮੇਲਾ

ਸੰਤ ਤਰਸੇਮ ਸਿੰਘ, ਜੋ ਲੰਮੇ ਸਮੇਂ ਤਕ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿੱਜੀ ਸਕੱਤਰ ਰਹੇ ਹਨ, ਵਲੋਂ ਆਪਣੇ ਪਿੰਡ ਦੁਆਬੇ ਦੇ ਪ੍ਰਸਿਧ ਨਗਰ ਪਾਸਲਾ ਵਿਚ ਮੇਲਾ ਕਰਵਾਇਆ ਗਿਆ। ਇਹ ਮੇਲਾ ਉਹਨਾਂ ਦੇ ਪਿਤਾ ਜੀ ਸੰਤ ਭਗਤ ਸਿੰਘ ਦੀ ਯਾਦ ਵਿਚ ਸੀ। ਇਸ ਤੋਂ ਪਹਿਲਾਂ ਅਖੰਡ ਪਾਠ ਦਾ ਭੋਗ ਸੰਤ ਤਰਸੇਮ ਸਿੰਘ ਹੋਰਾਂ ਦੇ ਭਾਈ ਦੇ ਪੋਤਰੇ ਦੀ ਖੁਸ਼ੀ ਵਿਚ ਪਾਇਆ ਗਿਆ। ਮੇਲੇ ਵਿਚ ਸਾਰਾ ਦਿਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦੇ ਕੇ ਸੰਗਤਾਂ ਨੂੰ ਨਿਹਾਲ ਕੀਤਾ। ਦੁਆਬੇ ਦੇ ਇਲਾਕੇ ਦੀਆਂ ਨਾਮਧਾਰੀ ਸੰਗਤਾਂ ਤੋਂ ਇਲਾਵਾ ਸ੍ਰੀ ਜੀਵਨ ਨਗਰ, ਲੁਧਿਆਣਾ, ਰੋਪੜ ਆਦਿ ਤੋਂ ਵੀ ਸੰਗਤਾਂ ਹੁੰਮ-ਹੁਮਾਕੇ ਪੁਜੀਆਂ ਸਨ। ਪਿੰਡ ਨਿਵਾਸੀ ਵੀ ਭਾਰੀ ਗਿਣਤੀ ਵਿਚ ਪੁਜੇ ਹੋਏ ਸਨ। ਸਤਿਗੁਰੂ ਜੀ ਦਾ ਡੇਰਾ ਬਾਹਰ ਖੇਤਾਂ ਵਿਚ ਖੂਹ ਤੇ, ਨਹਿਰ ਦੇ ਕੰਢੇ ਇਕ ਸੁਹਾਵਣੀ ਥਾਂ ਤੇ ਸੀ, ਜਿਥੇ ਸਾਧੂ ਸੰਤਾਂ ਦੀਆਂ ਰੌਣਕਾਂ ਲੱਗੀਆਂ ਰਹੀਆਂ। ਗੰਨੇ ਦੀ ਰਸ ਦੇ ਵੇਲਣੇ ਚਲਦੇ ਰਹੇ ਅਤੇ ਸੋਧ ਦਾ ਲੰਗਰ ਵਰਤੀਂਦਾ ਰਿਹਾ। ਸੋਹਣੀ ਤਰ੍ਹਾਂ ਸਜਾਏ ਪੰਡਾਲ ਵਿਚ ਸੰਤ ਬਾਜ ਸਿੰਘ ਕਵੀਸ਼ਰ, ਸੂਬਾ ਮੇਲਾ ਸਿੰਘ, ਜਥੇਦਾਰ ਇਕਬਾਲ ਸਿੰਘ, ਜਥੇਦਾਰ ਸੇਵਾ ਸਿੰਘ ਦਿਲੀ ਅਤੇ ਪੰਡਿਤ ਗੋਪਾਲ ਸਿੰਘ ਜੀ ਨੇ ਦੀਵਾਨ ਕੀਰਤਨ ਦੀ ਇਕ ਅਟੁਟੀ ਲੜੀ ਚਾਲੂ ਰਖੀ। ਦੀਵਾਨ ਏਨੇ ਪਰਭਾਵਸ਼ਾਲੀ ਸਨ ਕਿ ਸੰਗਤਾਂ ਮੰਤਰ ਮੁਗਧ ਹੋ ਕੇ ਸਰਵਣ ਕਰਦੀਆਂ ਰਹੀਆਂ। ਸਤਿਗੁਰੂ ਜੀ ਦੇ ਪਾਵਨ ੮ ਰਵਚਨਾਂ ਨੇ ਸਮੁਚੀ ਸੰਗਤ ਤੇ ਸ਼ਾਂਤ, ਸੀਤਲ ਅਤੇ ਰੂਹਾਨੀ ਪ੍ਰਭਾਵ ਪਾਇਆ। ਹਜ਼ੂਰੀ ਰਾਗੀਆਂ ਉਸਤਾਦ ਹਰਭਜਨ ਸਿੰਘ, ਹਰਬੰਸ ਸਿੰਘ ਘੁਲਾ, ਸੁਖਦੇਵ ਸਿੰਘ, ਮੋਹਨ ਸਿੰਘ, ਸ਼ੇਰ ਸਿੰਘ ਦਾ ਕੀਰਤਨ ਇਲਾਹੀ ਰੰਗ ਵਿਚ ਰੰਗਿਆ ਸੀ। ਪਾਠਾਂ ਦੇ ਭੋਗ ਪਾਏ ਗਏ। ਕੜਾਹ ਪਰਸ਼ਾਦ, ਜਲੇਬੀਆਂ ਪਰਸ਼ਾਦੇ ਦਾਲਾ ਭਾਜੇ ਦਾ ਲੰਗਰ ਅਤੁਟ ਵਰਤਦਾ ਰਿਹਾ। ਲੌਢੇ ਵੇਲੇ ਸਮਾਪਤੀ ਦੀ ਅਰਦਾਸ ਹੋਈ ਤਾਂ ਮੋਟਰਾਂ, ਕਾਰਾਂ, ਬਸਾਂ,

ਟਰੈਕਟਰ ਟਰਾਲੀਆਂ ਦੀ ਇਕ ਅਤੁਟ ਕਤਾਰ ਵਾਪਸ ਪਰਤ ਰਹੀ ਸੀ। ਸੰਤ ਤਰਸੇਮ ਸਿੰਘ ਹੋਰਾਂ ਧਰਮ ਕਾਰਜਾਂ ਲਈ ਮਾਇਆ ਦੀ ਖੁਲ੍ਹੇ ਦਿਲ ਨਾਲ ਅਰਦਾਸ ਕਰਾਈ।

## 'ਪੰਜਾਬੀ ਕਹਾਣੀ ਉਤਸਵ''
### ੭—੮ ਦਸੰਬਰ ਨੂੰ

ਜਲੰਧਰ—ਪਿਛਲੇ ਦਿਨੀਂ ਪੰਜਾਬ ਸਾਹਿਤ ਅਕਾਦਮੀ ਚੰਡੀਗੜ੍ਹ ਦੇ ਦਫਤਰ ਵਿਚ ਅਕਾਦਮੀ ਦੀ ਮੀਟਿੰਗ ਅਕਾਦਮੀ ਦੇ ਪ੍ਰਧਾਨ ਸ. ਹਰਭਜਨ ਸਿੰਘ ਹਲਵਾਰਵੀ ਦੀ ਪ੍ਰਧਾਨਗੀ ਹੇਠ ਹੋਈ। ਇਸ ਵਿਚ ਪੰਜਾਬੀ ਸਾਹਿਤ ਦੀਆਂ ਵਖ ਵਖ ਰੂਪ-ਵਿਧਾਵਾਂ ਉਪਰ ਕਰਵਾਏ ਜਾਣ ਵਾਲੇ ਪ੍ਰੋਗਰਾਮਾਂ ਦੀ ਲੜੀ ਵਿਚ ''ਪੰਜਾਬੀ ਕਹਾਣੀ ਉਤਸਵ'' ਇਕ ਵਾਰ ਫਿਰ ਜਲੰਧਰ ਵਿਚ ਕਰਵਾਉਣ ਦਾ ਫੈਸਲਾ ਕੀਤਾ ਗਿਆ। ਪੰਜਾਬੀ ਲੇਖਕ ਸਭਾ ਜਲੰਧਰ ਦੀ ਮੇਜ਼ਬਾਨੀ ਵਿਚ ਅੱਗੇ ਵੀ ਇਸ ਦਹਾਕੇ ਵਿਚ ੧੯੯੧ ਅਤੇ ੧੯੯੩ ਵਿਚ ਇਤਿਹਾਸਕ ਕਹਾਣੀ ਸਮਾਗਮ ਕੀਤੇ ਗਏ ਹਨ, ਜਿਨ੍ਹਾਂ ਦੀ ਕਾਰਵਾਈ ਤੇ ਆਧਾਰਤ ਇਕ ਪੁਸਤਕ ''ਪੰਜਾਬੀ ਕਹਾਣੀ ਆਲੋਚਨਾ—ਰੂਪ ਤੇ ਰੁਝਾਨ'' ਪੰਜਾਬ ਸਾਹਿਤ ਅਕਾਦਮੀ ਚੰਡੀਗੜ੍ਹ ਵਲੋਂ ਪ੍ਰਕਾਸ਼ਤ ਹੋ ਚੁਕੀ ਹੈ। ਇਹਨਾਂ ਕਹਾਣੀ ਉਤਸਵਾਂ ਦਾ ਚਰਚਾ ਸਮੁਚੇ ਪੰਜਾਬੀ ਜਗਤ ਵਿਚ ਲੰਮੇ ਸਮੇਂ ਤਕ ਹੁੰਦਾ ਰਿਹਾ।

ਪਰੰਪਰਾ ਨੂੰ ਜਾਰੀ ਰਖਦਿਆਂ ਅਕਾਦਮੀ ਨੇ ਪਿਛਲੇ ਦੋ ਸਮਾਗਮਾਂ ਦੇ ਕਨਵੀਨਰ ਪ੍ਰਸਿਧ ਕਹਾਣੀਕਾਰ ਵਰਿਆਮ ਸਿੰਘ ਸੰਧੂ ਨੂੰ ਹੀ ਇਸ ਸਮਾਗਮ ਦਾ ਕਾਰਜ ਭਾਰ ਸੰਭਾਲਣ ਦੀ ਜ਼ਿੰਮੇਵਾਰੀ ਸੌਂਪੀ ਗਈ ਹੈ। ਸਮੁਚੇ ਭਾਰਤ ਵਿਚੋਂ ਕਹਾਣੀਕਾਰਾਂ ਤੇ ਕਹਾਣੀ ਆਲੋਚਕਾਂ ਦੀ ਭਰਪੂਰ ਸ਼ਮੂਲੀਅਤ ਪੱਕੀ ਕਰਨ ਲਈ ਅਤੇ ਉਹਨਾਂ ਦੀ ਪਹਿਲਾਂ ਵਾਂਗ ਹੀ ਸਾਂਭ-ਸੰਭਾਲ ਕਰਨ, ਬਹਿਸ-ਮੁਬਾਹਸੇ ਅਤੇ ਲੇਖਕ ਮਿਲਣੀਆਂ ਲਈ ਮੰਚ ਮੁਹੱਈਆ ਕਰਨ ਵਾਸਤੇ ਮੁੜ ਪੰਜਾਬੀ ਲੇਖਕ ਸਭਾ ਜਲੰਧਰ ਨੂੰ ਬੇਨਤੀ ਕੀਤੀ ਗਈ ਹੈ।

ਕਹਾਣੀ ਉਤਸਵ ਦੇ ਕਨਵੀਨਰ ਸ. ਵਰਿਆਮ ਸਿੰਘ ਸੰਧੂ ਅਨੁਸਾਰ ਪੰਜਾਬੀ ਕਹਾਣੀ ਬਾਰੇ ਬਹੁਤ ਹੀ ਡੂੰਘੀ ਅਤੇ ਮੁਲਵਾਨ ਚਰਚਾ ਕਰਨ ਕਰਾਉਣ ਲਈ, ਵਿਦਵਾਨਾਂ ਨੂੰ ਪਰਚੇ ਲਿਖਣ ਲਈ ਬੇਨਤੀ ਕੀਤੀ ਗਈ ਹੈ। ਇਹ ਦੋ-ਦਿਨਾ ਸਮਾਗਮ ੭-੮ ਦਸੰਬਰ ਨੂੰ ਰੈਡ ਕਰਾਸ ਭਵਨ ਲਾਜਪਤ ਨਗਰ ਨੇੜੇ ਗੁਰੂ ਨਾਨਕ ਚੌਂਕ ਵਿਚ ਹੋ ਰਿਹਾ ਹੈ। ਇਸ ਵਿਚ ਪੜ੍ਹੇ ਜਾਣ ਵਾਲੇ ਖੋਜ ਪੱਤਰ ਅਤੇ ਵਿਚਾਰ ਚਰਚਾ ਨੂੰ ਵੀ ਪੁਸਤਕ ਰੂਪ ਵਿਚ ਸਾਂਭਣ ਦੀ ਯੋਜਨਾ ਹੈ।

ਇਸ ਪ੍ਰੋਗਰਾਮ ਦੀ ਦਿਸ਼ਾ ਨਿਰਧਾਰਤ ਕਰਨ ਲਈ ਜੇ ਕੋਈ ਕਹਾਣੀਕਾਰ/ਵਿਦਵਾਨ ਸੁਝਾਅ ਦੇਣਾ ਚਾਹੁੰਦੇ ਹੋਣ ਤਾਂ ਵਰਿਆਮ ਸਿੰਘ ਸੰਧੂ ਹੋਰਾਂ ਦੇ ਪਤੇ—੧੫੩, ਗੋਲਡਨ ਐਵੇਨਿਯੂ, ਗੜ੍ਹਾ ਜਲੰਧਰ ਨਾਲ ਸੰਪਰਕ ਕਰਨ।

## ਹਰਿਆਣਾ ਵਿਚ ਸ਼ਰਾਬਬੰਦੀ ਦੀ ਸ਼ਲਾਘਾ
## ਪੰਜਾਬ ਤੇ ਭਾਰਤ 'ਚ ਸ਼ਰਾਬਬੰਦੀ ਦੀ ਮੰਗ

ਮਿਤੀ ੨੯ ਅੱਸੂ ੨੦੫੩ (੧ ਅਕਤੂਬਰ ੧੯੯੬) ਨੂੰ ਸ੍ਰੀ ਭੈਣੀ ਸਾਹਿਬ ਵਿਖੇ ਜੱਪ ਪਰਯੋਗ ਦੇ ਸਾਲਾਨਾ ਮੇਲੇ ਸਮੇਂ ਵਿਸ਼ਵ ਨਾਮਧਾਰੀ ਵਿਦਿਅਕ ਜਥਾ (ਪੁਰਸ਼ ਅਤੇ ਇਸਤਰੀ ਵਿੰਗ) ਦੀ ਸਾਂਝੀ ਇਕੱਤਰਤਾ ਵਿਚ ਸਰਬ ਸੰਮਤੀ ਨਾਲ ਪ੍ਰਵਾਨ ਇਕ ਮਤੇ ਰਾਹੀਂ ਹਰਿਆਣਾ ਸਰਕਾਰ ਵਲੋਂ ਪ੍ਰਾਂਤ ਵਿਚ ਪੂਰਨ ਨਸ਼ਾਬੰਦੀ ਲਾਗੂ ਕਰਨ ਦੇ ਫੈਸਲੇ ਦੀ ਭਰਪੂਰ ਸ਼ਲਾਘਾ ਕੀਤੀ ਗਈ। ਇਸ ਮਤੇ ਰਾਹੀਂ ਹੀ ਪੰਜਾਬ ਅਤੇ ਕੇਂਦਰੀ ਸਰਕਾਰਾਂ ਤੋਂ ਵੀ ਮੰਗ ਕੀਤੀ ਗਈ ਕਿ ਪੰਜਾਬ ਪ੍ਰਾਂਤ ਅਤੇ ਪੂਰੇ ਭਾਰਤ ਵਿਚ ਵੀ ਸ਼ਰਾਬਬੰਦੀ ਲਾਗੂ ਕੀਤੀ ਜਾਵੇ, ਤਾਂ ਕਿ ਦੇਸ਼ ਦੇ ਨੌਜਵਾਨਾਂ ਦਾ ਭਵਿਖ ਸੰਵਾਰਿਆ ਜਾ ਸਕੇ। ਇਹ ਸੂਚਨਾ ਬੀਬੀ ਸੁਖਜੀਤ ਕੌਰ ਪ੍ਰਧਾਨ ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜਥੇ ਨੇ ਦਿਤੀ ਹੈ।

## ਇੰਦਰਜੋਤ ਸਿੰਘ ਦਾ ਧਮਾਨ

ਸ. ਗੁਰਬਚਨ ਸਿੰਘ, ਗੁਰਦੇਵ ਨਗਰ ਨਜ਼ਦੀਕ ਨਵੀਂ ਦਾਣਾ ਮੰਡੀ ਜਲੰਧਰ ਪਰਿਵਾਰ ਸਹਿਤ ਆਪਣੇ ਸਪੁਤਰ ਇੰਦਰਜੋਤ ਸਿੰਘ ਦੇ ਧਮਾਨ ਦੇ ਸੰਬੰਧ ਵਿਚ ਆਪਣੇ ਗ੍ਰਹਿ ਵਿਖੇ ਸੋਧ ਦਾ ਮਰਿਆਦਾ ਅਨੁਸਾਰ ਅਖੰਡ ਕਰਵਾਇਆ ਜਿਸ ਦਾ ਭੋਗ ਸ਼ਨੀਵਾਰ ੧੯ ਅਕਤੂਬਰ ੧੯੯੬ ਨੂੰ ਪਿਆ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ (ਵਾਰਾ) ਸੰਤ ਬਲਬੀਰ ਸਿੰਘ ਜੀ ਜਥੇ ਨੇ ਕੀਤਾ। ਪਾਠ ਦੇ ਭੋਗ ਉਪਰੰਤ ਜਥੇਦਾਰ ਇਕਬਾਲ ਸਿੰਘ ਜੌਹਲ ਸ੍ਰੀ ਭੈਣੀ ਸਾਹਿਬ ਨੇ ਰਸ ਭਿੰਨਾ ਕੀਰਤਨ ਕੀਤਾ। ਆਈ ਸਾਧ ਸੰਗਤ ਦੀ ਲੰਗਰ ਪਾਣੀ ਨਾਲ ਸੇਵਾ ਕੀਤੀ ਗਈ। ਵਰਿਆਮ ੧੦੦/- ਰੁਪਿਆ ਭੇਟ ਕੀਤਾ ਗਿਆ।

# ਪ੍ਰਤੀਕਰਮ

ਵੈਸੇ ਤਾਂ ਹਰ ਇਨਸਾਨ ਗਲਤੀਆਂ ਕਰਦਾ ਹੈ, ਪਰ ਇਕ ਗਲਤੀ ਉਹ ਹੁੰਦੀ ਹੈ ਜਿਹੜੀ ਹੋ ਜਾਂਦੀ ਹੈ ਪਰ ਉਹ ਕਿਸੇ ਲਿਖਤ ਵਿਚ ਨਹੀਂ ਹੁੰਦੀ। ਦੂਜੀ ਉਹ ਹੈ ਜੋ ਲਿਖਤ ਵਿਚ ਆ ਜਾਂਦੀ ਹੈ, ਉਸ ਨੂੰ ਕਈਆਂ ਨੇ ਪੜ੍ਹਨਾ ਹੁੰਦਾ ਹੈ।

ਆਪ ਦੇ ਵਰਿਆਮ ਵਿਚ ਨਿੱਕੀਆਂ ਨਿੱਕੀਆਂ ਲਗਾਂ-ਮਾਤਰਾਂ ਦੀਆਂ ਤਾਂ ਕਈ ਗਲਤੀਆਂ ਹੋਣਗੀਆਂ ਜਿਨ੍ਹਾਂ ਨੂੰ ਪੜ੍ਹ ਕੇ ਸਮਝ ਲਿਆ ਜਾਂਦਾ ਹੈ ਕਿ ਏਹ ਮਸ਼ੀਨ ਤੇ ਜਾ ਕੇ ਲਗ ਮਾਤਰ ਟੁਟ ਗਈ ਹੋਵੇਗੀ। ਪਰ ਕੋਈ ਕੋਈ ਗਲਤੀ ਐਸੀ ਵੀ ਹੁੰਦੀ ਹੈ ਜੋ ਬਾਰ ਬਾਰ ਪਰੂਫ ਪੜ੍ਹਨ ਤੇ ਵੀ ਨਿਗ੍ਹਾ ਵਿਚ ਨਹੀਂ ਆਉਂਦੀ ਤੇ ਉਸੇ ਤਰ੍ਹਾਂ ਛਪ ਜਾਂਦੀ ਹੈ।

ਅਜ ਮੈਂ ਅਕਤੂਬਰ ਦੇ ਰਸਾਲੇ ਵਿਚ ਇਕ ਗਲਤੀ ਦਾ ਜ਼ਿਕਰ ਕਰਨ ਲਗਾ ਹਾਂ। ਉਹ ਹੈ ਆਪ ਦੇ ਸੰਪਾਦਕੀ ਦੇ ਦੂਜੇ ਕਾਲਮ ਤੇ ਛਪੇ (ਪਾਰਲੀਮੈਂਟ ਵਿਚ ਪੰਜਾਬੀ 'ਚ ਭਾਸ਼ਣ) ਵਿਚ।

ਜਿਥੇ ਆਪ ਨੇ ਸ. ਇਕਬਾਲ ਸਿੰਘ ਜੀ ਦੀ ਤਕਰੀਰ ਦੀ ਸਲਾਹੁਤ ਕੀਤੀ ਹੈ ਉਥੇ ਇਕ ਲਫਜ਼ ਐਸਾ ਹੈ ਜੋ ਮੇਰੀ ਸਮਝ ਤੋਂ ਬਾਹਰ ਹੈ। ਉਹ ਹੈ ਕਿ "ਪੰਜਾਬੀ ਦੇਸ਼ ਦੀਆਂ ਕੌਮੀ ਭਾਸ਼ਾਵਾਂ ਵਿਚੋਂ ਇਕ ਖਰਮੁਖ ਭਾਸ਼ਾ ਹੈ।" ਏਸ 'ਖਰਮੁਖ' ਸ਼ਬਦ ਦਾ ਅਰਥ ਜਾਨਣਾ ਚਾਹੁੰਦਾ ਹਾਂ।

ਇਹ ਤਾਂ ਮੈਂ ਨਹੀਂ ਕਹਿ ਸਕਦਾ ਕਿ ਇਹ ਕਿਉਂ ਤੇ ਕਿਵੇਂ ਲਿਖਿਆ ਗਿਆ ਹੈ, ਪਰ ਮੈਂ ਆਪਣੇ ਮਨ ਵਿਚ ਇਸ ਨੂੰ ਇਕ ਬਹੁਤ ਵੱਡੀ ਗਲਤੀ ਸਮਝਦਾ ਹਾਂ। ਆਸ ਕਰਦਾ ਹਾਂ ਕਿ ਆਪ ਵਾਪਸੀ ਡਾਕ ਇਸ ਦਾ ਉੱਤਰ ਦੇਕੇ ਧੰਨਵਾਦੀ ਬਣਾਓਗੇ।

ਗੁਸਤਾਖ਼ੀ ਲਈ ਮੁਆਫੀ। **ਆਤਮਾ ਸਿੰਘ ਜੌਹਲ**

ਸ੍ਰੀ ਭੈਣੀ ਸਾਹਿਬ (ਲੁਧਿਆਣਾ)

—o—

ਆਪ ਜੀ ਅੰਦਰਲਾ 'ਸੰਤ-ਸਰੂਪ' ਵਰਿਆਮ ਦੇ ਟਾਈਟਲਾਂ ਤੇ ਅੱਜ ਕਲ੍ਹ ਜਿਵੇਂ ਸੁਖਵੰਤ ਦੇ ਹੱਥੀਂ ਰੂਪਮਾਨ ਹੋ ਰਿਹੈ, ਉਹਦੀ ਚਿਰੰਜੀਵਤਾ ਆਪ ਦੋਹਾਂ ਨੂੰ ਮੁਬਾਰਕ।

'ਚਾਨਣ ਦੀ ਫੁਲਕਾਰੀ ਤੋਪਾ ਕੌਣ ਭਰੇ' ਰਾਹੀਂ ਆਪ ਨੇ ਵਧੀਆ ਕੈਸੇਟ ਦੇ ਨਾਲ ਨਾਲ ਪਾਤਰ ਦੇ ਛਪੇ ਰੁਸਤਮ ਵੀਰ ਉਪਕਾਰ ਸਿੰਘ ਹੁਰਾਂ ਬਾਰੇ ਜਾਣਕਾਰੀ ਦੇ ਕੇ ਪੰਜਾਬੀ ਪਿਆਰਿਆਂ ਤੇ ਵੀ ਅਹਿਸਾਨ ਕੀਤਾ ਹੈ। ਹੁਣ ਕੈਸੇਟ ਕਿਥੋਂ ਮਿਲੇ ? ਅੰਮ੍ਰਿਤਸਰ ਦੀਆਂ ਦੁਕਾਨਾਂ 'ਤੇ ਤਾਂ ਅਜੇ ਪੁਜੀ ਨਹੀਂ !

ਸੋਭਾ ਸਿੰਘ ਆਰਟਿਸਟ ਹੁਰਾਂ ਦੀ ਲਿਖਤ 'ਸਵੈ-ਭਰੋਸਾ' ਬਾ-ਕਮਾਲ ਹੈ, ਉਨ੍ਹਾਂ ਦੀਆਂ ਹੋਰ ਲਿਖਤਾਂ ਵੀ ਛਾਪੋ।

**ਜਤਿੰਦਰਪਾਲ ਸਿੰਘ ਜੌਲੀ**

ਅੰਮ੍ਰਿਤਸਰ

—o—

ਆਪ ਜੀ ਵਲੋਂ ਨਿਰੰਤਰ ਭੇਜਿਆ 'ਵਰਿਆਮ' ਮਾਸਕ ਪੱਤਰ ਪੁਜ ਰਿਹਾ ਹੈ, ਜਿਸ ਲਈ ਬਹੁਤ ਧੰਨਵਾਦੀ ਹਾਂ। ਆਪ ਜੀ ਦੀ ਜਾਦੂਮਈ ਕਿਰਤਾਂ ਤੇ ਲਿਖਤਾਂ ਦਾ ਮੈਂ ਪ੍ਰਸੰਸਕ ਹਾਂ। ਇਹ ਇਕ ਮਿਆਰੀ ਪੰਜਾਬੀ ਦੀ ਪੱਤ੍ਰਿਕਾ ਹੈ। ਗੁਰ-ਭਗਤੀ ਦੇ ਲੇਖ ਬੜੇ ਸੁੰਦਰ ਹੁੰਦੇ ਹਨ ਤੇ ਸ੍ਰੀ ਭੈਣੀ ਸਾਹਿਬ ਵਿਖੇ ਚਲ ਰਹੇ ਪ੍ਰੋਗਰਾਮਾਂ ਦੇ ਵੇਰਵੇ ਦਾ ਇਕ ਅਨੋਖਾ ਰਸ ਹੁੰਦਾ ਹੈ। ਅਮਰ ਭਾਰਤੀ ਦੇ ਲੇਖ ਬਹੁਤ ਜਾਣਕਾਰੀ-ਭਰਪੂਰ ਹੁੰਦੇ ਹਨ। **ਡਾ. ਮਾਨ ਸਿੰਘ ਨਿਰੰਕਾਰੀ**

ਅੰਮ੍ਰਿਤਸਰ

—o—

ਤੁਹਾਡਾ ਸਤੰਬਰ ੯੬ ਦਾ ਪਰਚਾ "ਸ. ਨਾਨਕ ਸਿੰਘ ਜਨਮ ਸ਼ਤਾਬਦੀ ਨੂੰ ਸਮਰਪਿਤ ਅੰਕ" ਪ੍ਰਾਪਤ ਕੀਤਾ ਤੇ ਪੜ੍ਹਿਆ। ਇਸ ਗੱਲ ਦੀ ਖੁਸ਼ੀ ਹੈ ਕਿ 'ਵਰਿਆਮ' ਦਾ ਮਿਆਰ ਦਿਨ-ਬਦਿਨ ਵਧੀਆ ਹੋ ਰਿਹਾ ਹੈ, ਜਿਸ ਲਈ ਤੁਸੀਂ ਵਧਾਈ ਦੇ ਪਾਤਰ ਹੋ।

'ਸ. ਨਾਨਕ ਸਿੰਘ ਨਾਲ ਕੁਝ ਯਾਦਾਂ' ਦੇ ਸਿਰਲੇਖ ਹੇਠ ਸ. ਜਸਵੰਤ ਸਿੰਘ ਘਰਿੰਡਾ ਜੀ ਨੇ ਕੁਝ ਯਾਦਾਂ ਸ. ਨਾਨਕ ਸਿੰਘ ਜੀ ਬਾਰੇ ਅੰਕਿਤ ਕੀਤੀਆਂ ਹਨ ਤੇ ਇਸ ਵਿਚ ਸ. ਗੁਰਬਖਸ਼ ਸਿੰਘ ਪ੍ਰੀਤਲੜੀ ਬਾਰੇ ਭੀ ਜ਼ਿਕਰ ਕੀਤਾ ਹੈ ਕਿ ਪਹਿਲਾਂ ਉਹ ਸ. ਗੁਰਬਖਸ਼ ਸਿੰਘ ਜੀ ਦੀ ਕੋਠੀ ਗਏ ਤੇ ਉਹਨਾਂ ਦੇ ਨੌਕਰ ਨੇ ਉੱਤਰ ਦਿਤਾ--ਸਰਦਾਰ ਹੋਰੀਂ ਆਰਾਮ ਕਰ ਰਹੇ ਹਨ। ਤੇ ਉਹਨਾਂ ਦੇ ਖਲੋਤਿਆਂ ਹੀ ਕੁਝ ਬੰਦੇ ਕਾਰ ਤੇ ਉਹਨਾਂ ਨੂੰ ਮਿਲਣ ਆਏ ਤਾਂ ਕਾਰ ਦੀ ਆਵਾਜ਼ ਸੁਣ ਕੇ 'ਦਾਰ ਜੀ' ਜਾਲੀਆਂ 'ਚੋਂ ਵੇਖਕੇ ਬਾਹਰ ਆ ਗਏ ਅਤੇ ਉਹਨਾਂ ਕਾਰ ਵਾਲਿਆਂ ਦਾ ਸਵਾਗਤ ਕੀਤਾ ਤੇ ਅੰਦਰ ਆਉਣ ਲਈ ਕਿਹਾ ਤੇ ਉਹ ਭੀ ਉਹਨਾਂ ਨਾਲ ਡਰਾਇੰਗ ਰੂਮ 'ਚ ਚਲੇ ਗਏ।

ਸ. ਗੁਰਬਖਸ਼ ਸਿੰਘ ਜੀ ਦੀ ਮਿਲਣੀ ਬਾਰੇ ਸਾਡੇ ਪਰਿਵਾਰ ਨਾਲ ਵੀ ਇਕ ਬਹੁਤ ਸੁਹਿਰਦ ਘਟਨਾ ਜੁੜੀ ਹੋਈ ਹੈ, ਜਿਸ ਨੂੰ ਮੈਂ ਵਰਨਣ ਕਰਨਾ ਚਾਹਾਂਗਾ। ਸਾਡੇ ਪਰਿਵਾਰ

'ਚ ਸ਼ੁਰੂ ਤੋਂ ਹੀ ਪ੍ਰੀਤਲੜੀ ਪੜ੍ਹੀ ਜਾਂਦੀ ਸੀ ਤੇ ਹਰ ਮਹੀਨੇ ਇਸ ਦੀ ਉਡੀਕ ਤੀਬਰਤਾ ਨਾਲ ਹੁੰਦੀ ਸੀ।

ਇਕ ਵਾਰ ਸਾਡਾ ਸਭ ਤੋਂ ਛੋਟਾ ਵੀਰ ਪ੍ਰੇਮ ਸਾਗਰ, ਜੋ ਹੁਣ ਲਾਈਫ ਇੰਨਸ਼ੋਰੇਂਸ 'ਚ ਅਸਿਸਟੈਂਟ ਦੇ ਤੌਰ ਤੇ ਕੰਮ ਕਰ ਰਿਹਾ ਹੈ, ਉਸ ਵਕਤ ਨੌਵੀਂ ਜਾਂ ਦਸਵੀਂ ਜਮਾਤ 'ਚ ਪੜ੍ਹਦਾ ਸੀ, ਉਹ ਸਾਨੂੰ ਬਗੈਰ ਦੱਸਿਆਂ ਹੀ ਸ. ਗੁਰਬਖਸ਼ ਸਿੰਘ ਜੀ ਨੂੰ ਪ੍ਰੀਤ ਨਗਰ ਮਿਲਣ ਚਲਾ ਗਿਆ। ਉਹ ਪਹਿਲੀ ਵਾਰੀ ਹੀ ਸਰਦਾਰ ਜੀ ਨੂੰ ਮਿਲਣ ਗਿਆ ਸੀ। ਸਰਦਾਰ ਜੀ ਨੇ ਇਤਨੇ ਪਿਆਰ ਤੇ ਸਤਿਕਾਰ ਨਾਲ ਉਸਦਾ ਸਵਾਗਤ ਕੀਤਾ ਕਿ ਉਸਦੀਆਂ ਸਮੱਸਿਆਵਾਂ ਨੂੰ ਬੜੀ ਹੀ ਦਿਲਚਸਪੀ ਨਾਲ ਸੁਣਿਆ ਤੇ ਉਸ ਨੂੰ ਦੁਪਹਿਰ ਦਾ ਖਾਣਾ ਪਰਿਵਾਰ ਦੇ ਨਾਲ ਮੇਜ਼ ਤੇ ਬਿਠਾ ਕੇ ਖੁਆਇਆ। ਇਹ ਸਾਰੀ ਗੱਲ ਜਦ ਉਸਨੇ ਮੈਨੂੰ ਆ ਕੇ ਦੱਸੀ ਤਾਂ ਮੈਂ ਬਹੁਤ ਪ੍ਰਭਾਵਤ ਹੋਇਆ ਤੇ ਸਰਦਾਰ ਜੀ ਨੂੰ ਇਕ ਚਿੱਠੀ ਲਿਖੀ ਕਿ ਆਪ ਜੀ ਦਾ ਇਤਨਾ ਵਿਸ਼ਾਲ ਸਰਕਲ ਹੈ ਤੇ ਇਕ ਸਾਧਾਰਨ ਪਾਠਕ ਨੂੰ ਇਤਨਾ ਮਾਨ-ਸਨਮਾਨ ਦੇਣਾ ਆਪ ਜੀ ਦੀ ਮਹਾਨ ਸ਼ਖਸੀਅਤ ਦਾ ਸੂਚਕ ਹੈ। ਉਹਨਾਂ ਦਾ ਮੈਨੂੰ ਜਵਾਬ ਵੀ ਆਇਆ, ਜਿਸ ਵਿਚ ਉਹਨਾਂ ਨੇ ਲਿਖਿਆ ਕਿ ਮੇਰੇ ਭਰਾ ਦੇ ਆਉਣ ਬਾਰੇ ਉਹਨਾਂ ਨੂੰ ਪੂਰਾ ਯਾਦ ਹੈ।

ਮੇਰੇ ਭਰਾ ਨੇ ਵੀ ਆ ਕੇ ਸਰਦਾਰ ਜੀ ਨੂੰ ਚਿੱਠੀ ਲਿਖੀ, ਪਰ ਆਪਣਾ ਐਡਰੈਸ ਲਿਖਣਾ ਭੁੱਲ ਗਿਆ। ਮੈਨੂੰ ਇਕਦਮ ਚਿੱਠੀ ਆਈ ਕਿ ਆਪ ਜੀ ਦੇ ਭਰਾ ਦਾ ਬੜਾ ਹੀ ਪਿਆਰਾ ਖਤ ਮਿਲਿਆ ਹੈ, ਪਰ ਉਹ ਆਪਣਾ ਐਡਰੈਸ ਲਿਖਣਾ ਭੁੱਲ ਗਏ ਹਨ। ਮੈਂ ਉਹਨਾਂ ਨੂੰ ਜਵਾਬ ਦੇਣਾ ਹੈ, ਇਸ ਲਈ ਉਸ ਦਾ ਐਡਰੈਸ ਲਿਖ ਭੇਜੋ। ਮੈਂ ਆਪਣੇ ਭਰਾ ਦਾ ਐਡਰੈਸ ਉਹਨਾਂ ਨੂੰ ਲਿਖ ਭੇਜਿਆ। ਤੇ ਨਾਲ ਹੀ ਹੈਰਾਨੀ ਭੀ ਪ੍ਰਗਟ ਕੀਤੀ ਕਿ ਇਤਨੇ ਲੰਮੇ ਚੌੜੇ ਪਾਠਕਾਂ ਦੇ ਘੇਰੇ 'ਚੋਂ ਉਹਨਾਂ ਨੂੰ ਕਿਵੇਂ ਯਾਦ ਰਿਹਾ। ਸ. ਗੁਰਬਖਸ਼ ਸਿੰਘ ਸੱਚਮੁਚ ਹੀ ਮਹਾਨ ਸਨ ਤੇ ਉਹਨਾਂ ਨੇ ਬਹੁਤ ਲੋਕਾਂ ਦੇ ਜੀਵਨ ਵਿਚ ਰੌਸ਼ਨੀ ਲਿਆਂਦੀ। ਖਾਸ ਕਰਕੇ ਸਾਡਾ ਪਰਿਵਾਰ ਉਹਨਾਂ ਦਾ ਸਦਾ ਹੀ ਰਿਣੀ ਰਹੇਗਾ। **ਚਮਨ ਲਾਲ ਲੱਕੀ**

੫੦੭, ਮੋਤਾ ਸਿੰਘ ਨਗਰ, ਜਲੰਧਰ

—o—

ਕਾਫੀ ਦੇਰ ਬਾਅਦ ਵਰਿਆਮ ਦੇ ਦੋ ਅੰਕ ਹਾਸਲ ਹੋਏ, ਪੁਰਾਣੇ ਦਿਨ ਯਾਦ ਕਰਵਾ ਦਿਤੇ ਆਪ ਨੇ ਵਿਦਿਅਕ ਸੰਮੇਲਨ ਦੀ ਸ਼ੁਰੂਆਤ ਦੇ। ਬੜਾ ਅਨੰਦ ਸੀ ਉਸ ਟਾਇਮ, ਹਰ ਸਾਲ ਉਡੀਕਦਾ ਸੀ ਕਿ ਕਦੋਂ ਸੰਮੇਲਨ ਆਏਗਾ ?

ਵਰਿਆਮ ਦਾ ਸ਼ਹੀਦੀ ਅੰਕ ਬਹੁਤ ਪ੍ਰਭਾਵਸ਼ਾਲੀ ਹੈ, ਜੋ ਪੁਰਾਣੇ ਲੇਖ ਤੇ ਕਹਾਣੀਆਂ ਆਪ ਨੇ ਉਸ ਵਿਚ ਦਿਤੇ ਹਨ। **ਭਪਿੰਦਰ ਸਿੰਘ ਮਣਕੂ ਕੈਨੇਡਾ**

—o—

ਸਤੰਬਰ-ਅਗਸਤ ੧੯੯੫ ਦੇ ਵਰਿਆਮ ਵਿਚ ਬਾਬਾ ਸੋਹਨ ਸਿੰਘ ਭਕਨਾ ਦੇ ਦੋ ਲੇਖ ਛਪੇ ਹਨ—ਇਕ ਹੈ ਨਾਮਧਾਰੀ ਮੂਵਮੈਂਟ, ਅਤੇ ਦੂਜਾ ਹੈ ਨਾਮਧਾਰੀ ਮੂਵਮੈਂਟ ਵਿਚ ਸ਼ਾਮਲ ਹੋਣਾ। ਪਹਿਲੇ ਲੇਖ ਵਿਚ ੧੩ਵੇਂ ਸਫੇ ਉਤੇ ਲਿਖਿਆ ਹੈ ਕਿ ਮਹਾਰਾਜ (ਸਤਿਗੁਰੂ) ਰਾਮ ਸਿੰਘ ਜੀ ਅੰਗਰੇਜ਼ਾਂ ਦੀ ਕੈਦ ਵਿਚ ੨੯ ਸਾਲ ਗੁਜ਼ਾਰਨ ਪਿਛੋਂ ਸ਼ਹੀਦੀ ਪਾ ਗਏ।

ਦੂਜੇ ਛਪੇ ਲੇਖ ਵਿਚ ੧੬ ਸਫੇ ਉਤੇ ਲਿਖਿਆ ਹੈ ਕਿ ਉਹ ਕਿਲ੍ਹਾ ਮਾਂਡਲਾ ਵਿਚ ਰਖੇ ਗਏ ਅਤੇ ੧੮੯੬ ਵਿਚ ਅੰਗਰੇਜ਼ਾਂ ਦੀ ਕੈਦ ਵਿਚ ਹੀ ਅਕਾਲ-ਚਲਾਣਾ ਕਰ ਗਏ।

ਇਹ ਦੋਵੇਂ ਗੱਲਾਂ ਗਲਤ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਸੌ ਸਾਖੀ ਵਿਚ ਉਹਨਾਂ ਦੀ ਉਮਰ ਢਾਈ ਸੌ ਸਾਲ ਲਿਖੀ ਹੈ। ਉਹ ਕਿਵੇਂ ਝੂਠੇ ਹੋ ਸਕਦੇ ਹਨ।

ਸਤਿਗੁਰੂ ਜੀ ਨੇ ਕਈਆਂ ਨੂੰ ਦੂਜੀ ਸੰਸਾਰ ਜੰਗ ਸਮੇਂ ਦਰਸ਼ਨ ਵੀ ਦਿਤੇ ਹਨ।

ਸੋ ਕਿਰਪਾ ਕਰਿਆ ਕਰੋ ਐਸੀ ਗੱਲ ਨਾ ਛਾਪਿਆ ਕਰੋ, ਜੋ ਸਾਡੇ ਅਕੀਦੇ ਅਨੁਸਾਰ ਨਹੀਂ ਜਾਂ ਇਤਿਹਾਸਕ ਪੱਖੋਂ ਗਲਤ ਹੋਵੇ। ਕਿਉਂਕਿ ਇਸ ਤੋਂ ਦੂਜੇ ਲੋਕਾਂ ਨੂੰ ਵੀ ਸਾਡੇ ਬਾਰੇ ਗਲਤ ਲਿਖਣ ਜਾਂ ਕਹਿਣ ਦਾ ਮੌਕਾ ਮਿਲਦਾ ਹੈ। ਸਾਡਾ ਦਿਲ ਵੀ ਵਿੰਨ੍ਹਿਆ ਜਾਂਦਾ ਹੈ।

੧੭-੧੧-੯੬ **—ਦਲੀਪ ਸਿੰਘ ਪੰਨਵ ਦਿੱਲੀ**

(ਬਾਬਾ ਸ਼ੋਹਨ ਸਿੰਘ ਭਕਨਾ ਗਦਰ ਪਾਰਟੀ ਦੇ ਬਾਨੀ ਪਰਧਾਨ ਅਤੇ ਅਤਿ ਸਤਿਕਾਰੇ ਵਿਅਕਤੀ ਸਨ। ਉਹਨਾਂ ਵਲੋਂ ਨਾਮਧਾਰੀ ਲਹਿਰ ਨਾਲ ਸਬੰਧਤ ਹੋਣਾ ਅਤੇ ਆਪਣੇ ਹਥੀਂ ਲਿਖਣਾ ਨਾਮਧਾਰੀਆਂ ਲਈ ਬੜੇ ਮਾਣ ਵਾਲੀ ਗਲ ਹੈ। ਉਹਨਾਂ ਇਤਿਹਾਸ ਰਚਿਆ ਹੈ ਇਤਿਹਾਸ ਲੇਖਕ ਨਹੀਂ ਸਨ। ਜਿਹੜੀ ਗਲ ਦਾ ਪੰਨਵ ਹੋਰਾਂ ਜ਼ਿਕਰ ਕੀਤਾ ਹੈ ਇਸ ਗਲ ਬਾਰੇ ਸੰਪਾਦਕ ਨੇ ਇਸੇ ਅੰਕ (੧੪ ਮਹੀਨੇ ਪਹਿਲਾਂ)ਦੇ ਪੰਨਾ ਤੇ ਵਖਰੇਵਾਂ ਲਿਖ ਦਿਤਾ ਸੀ। ਉਹਨਾਂ ਦੀ ਲਿਖਤ ਕਟਣੀ ਦਿਆਨਤਦਾਰੀ ਨਹੀਂ ਸੀ। ਇਸ ਮੰਤਵ ਦੀ ਇਹ ਚਿਠੀ ਹੈ ਇਕੋ ਇਕ-ਧੰਨਵਾਦ।—ਸੰਪਾਦਕ

ਬਾਜ਼ਾਰ ਨਾਲੋਂ ਸਸਤੀ ਅਤੇ ਵਧੀਆ ਕਿਸਮ ਦੀ

ਹਰ ਕਿਸਮ ਦੀ ਲੱਕੜ

**ਆਸਾਮ ਸਾਗਵਾਨ, ਚਾਂਪ, ਦਿਓਦਾਰ, ਕੈਲ,**

**ਪੜਤਲ, ਚੀਲ੍ਹ ਆਦਿ ਵੇਚਣ ਵਾਲੇ**

## ਦਲੀਪ ਸਿੰਘ ਪੂਰਨ ਸਿੰਘ ਸੱਗੂ

(ਟਿੰਬਰ ਮਰਚੈਂਟਸ)

**Dalip Singh Puran Singh Saggu**

[TIMBER MERCHANTS]

**ਪੁਰਾਣੀ ਰੇਲਵੇ ਰੋਡ, ਜਲੰਧਰ ਸ਼ਹਿਰ**

Phone : 58795

---

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ

ਸਿਤਾਰ ਅਤੇ ਤਾਨਪੁਰਾ ਦੇ ਮਾਹਰ



## ਗੁਰਦਿਆਲ ਸਿੰਘ ਐਂਡ ਸਨਜ਼

ਫਗਵਾੜਾ ਗੇਟ, ਜਲੰਧਰ ਫੋਨ 59869

---

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ

ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰਖੋ

ਦਰਵਾਜ਼ੇ, ਖਿੜਕੀਆਂ, ਰੋਸ਼ਨਦਾਨ ਅਤੇ ਲਕੜੀ ਦਾ

ਵਧੀਆ ਇਮਾਰਤੀ ਸਮਾਨ ਤਿਆਰ ਕਰਨ ਵਾਲੇ

## ਹਰਭਜਨ ਵੁੱਡ ਵਰਕਸ

ਅਕਹਿਰੀ ਪੁਲੀ, ਜਲੰਧਰ-੧੪੪੦੦੪.

ਫੋਨ 238784

---

ਹਰ ਪ੍ਰਕਾਰ ਦੀਆਂ ਚੁਗਾਠਾਂ, ਜੋੜੀ ਪੱਲੇ ਅਤੇ ਹੋਰ

ਲੱਕੜੀ ਦੇ ਤਸੱਲੀਬਖ਼ਸ਼ ਕੰਮ ਵਾਸਤੇ

ਦਰਸ਼ਨ ਦਿਓ





# ਬਚਨ ਸਿੰਘ ਐਂਡ ਸਨਜ਼

*ਨਿਊ ਟਿੰਬਰ ਮਾਰਕੀਟ,*

*ਅਕਹਿਰੀ ਪੁਲੀ, ਜਲੰਧਰ ਸ਼ਹਿਰ*

ਫੋਨ ਨੰ: 232990

---

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Turn Turn : 220010

**Makhan Singh Saggu**

## TECHNO INDUSTRIES

## ਟੈਕਨੋ ਇੰਡਸਟਰੀਜ਼

Manufacturers, Fabricators & Exporters
Industrial Chain Sprockets & Sugar Mill
Spares All Types of Graded Casting
& Machinery Parts

**E.D. 311, Old Railway Road,**
**JALANDHAR-144001.**

੧ੳ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Phones : Office—5411940, 5451969, 502061
Resi. —5455011, 5440079



# NAMDHARI MARBLE CO.

*Supplier of :—*

**KOTA STONE, RED AGRA, MANDANA, MARBLE,**
**DHAULPUR & GWALIOR BUCH**

PROP. S. DAYA SINGH BHUI

**WZ-2, Mansarover Garden, Ring Road,**
**NEW DELHI—110015**

---

ਅਪਣੀ ਕਿਰਪਾ ਧਾਰੀ

ਤਿਨਿ ਸਗਲੀ ਬਾਤ ਸਵਾਰੀ

**Specialists in : 'A' Class Decoration for**
**Marriages Parties & Govt. Functions**

## Namdhari Tent House

**53, Hamidia Road Near Alpana Talkies,**
**BHOPAL (M.P.)**

੧ੳ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Phone : Office 58795
Resi. 58795

## SAGGU
## IRON INDUSTRIES

ਸੱਗੂ ਆਇਰਨ ਇੰਡਸਟਰੀਜ਼

Sugar Mill Spares, Paper & Beards Mill Spares, Textile Mill Spares, Distillery Spares & Solvent Plant Spares

All Type of Gear & Chain Sprockets & Industrial Chain

Partner : S. Puran Singh Saggu
S. Narinder Singh Saggu

**Old Railway Road, JALANDHAR**

Registered No. PB/JL-253 MONTHLY WARIAM [illegible]ber 1996
Ladowali Road, Jalandhar-144 001
Registered with the Registrar of News papers for India No. 26453





ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 222543, ਨਿਵਾਸ 56289